ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸੰਦੇਸੜੇ



ਨਾਮਧਾਰੀ ਸੰਗਤ, ਯੂ. ਕੇ.



FROM Mr. B. J. GUNNKING
SECRETARY : INTERNATIONAL
VEGETARIAN UNION.

It was my first acquantence with Namdhari Sikhs when I was, along with other foreign delegates to the IVU Congress in Delhi in 1967, invited to a reception and lunch given by His Holiness Satguru Jagjit Singh ji and where an International Vegetarian Writers meeting was arranged by Mr. Sanehi. After that, I have got many opportunities to meet and exchange views with His Holiness and his followers and am pleased to say that the IVU has received their full support in the past.

I am sure, the publication of the new magazine by the Namdhari Sangat U.K. will strengthen our cause. I send my best wishes on its first publication.

FROM Dr. GORDON LATTO
PRESIDENT : INTERNATIONAL
VEGETARIAN UNION.

At the 21st International Vegetarian Congress held in Holland in 1971. I had the great privilege of meeting His Holiness Sri Satguru Jagjit Singh and also several of his followers. I was very impressed indeed by the sincerity and determination of His Holiness and his followers. I have been informed by Mr. Sanehi, his secretary, that a magazine is going to be launched by Namdhari Sangat of U.K. which is vegetarian and I would here express my best wishes for its consummate success. I believe that the aim of mankind should be that all unnecessary suffering and cruelty which is inflicted upon creatures should be abolished and that man should be an example of compassion and pity. As long as we kill and eat animals we can never have ideal conditions.

FROM Dr. D.R. SAGGAR

PRESIDENT N. I. V. U.

I have worked with Mr. Swaran Singh Sanehi in the Northern India Vegetarian Union during the past five years and have found that he is very active for the preaching of vegetarianism and the other principles laid by the Sikh Gurus. I am sure, this new magazine, which is being edited by him, will gain much more in the same direction. I assure the Namdhari Sangat of our co-operation in the future as we have given in the past.

## ਵੇਰਵਾ



*Editor & Publishers :*
**Swaran Singh Sanehi**
**for Namdhari Sangat U. K.**

*Printers :*
**Awami Printing Press**
Nehru Garden Road,
Jullundur City.

# ਸੁਨੇਹੜੇ

( ਤਿਮਾਹੀ )

ਜਿਲਦ : 1 | ਨੰਬਰ : 1

—ਸੰਪਾਦਕ—

ਸਵਰਨ ਸਿੰਘ ਸਨੇਹੀ

—ਪ੍ਰਕਾਸ਼ਕ—

ਨਾਮਧਾਰੀ ਸੰਗਤ-ਯੂ. ਕੇ.

# ਆਪਣੀ ਗੱਲ

ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਨੇ ਸਾਨੂੰ ਦੋ ਦੇਣਾਂ ਦਿੱਤੀਆਂ ਹਨ, ਪੱਤਰਕਾਰੀ ਖੇਤਰ ਵਿਚ, ਜਿਨ੍ਹਾਂ ਵਿਚੋਂ ਪਹਿਲੀ 'ਸ਼ਤਾਬਦੀ ਨਿਊਜ਼' ਹੈ ਜੋ ਸਿਰਫ ਸ਼ਤਾਬਦੀ ਸਮਾਰੋਹ ਤਕ ਹੀ ਚਾਲੂ ਰੱਖਣ ਦੀ ਯੋਜਨਾ ਸੀ ਪਰ ਚੰਗਾ ਹੈ ਕਿ ਪ੍ਰਬੰਧਕ ਉਸ ਨੂੰ ਅਗੋਂ ਲਈ ਵੀ ਜਾਰੀ ਰੱਖ ਰਹੇ ਹਨ। ਦੂਜੀ ਦੇਣ ਸ਼ਤਾਬਦੀ ਸਮਿਤੀ ਦੀ ਇੰਗਲੈਂਡ ਵਿਚ ਸਥਾਪਤ ਹੋਈ ਸ਼ਾਖਾ ਵਜੋਂ 'ਸੁਨੇਹੜੇ' ਦੇ ਰੂਪ ਵਿਚ ਆਪਦੇ ਹੱਥਾਂ ਵਿਚ ਦਿੰਦਿਆਂ ਪ੍ਰਸੰਤਾ ਅਨੁਭਵ ਕਰ ਰਹੇ ਹਾਂ। ਭਾਵੇਂ ਇਹ ਪਰਚਾ ਅਜੇ ਸ਼ਤਾਬਦੀ ਸਮਿਤੀ ਦੇ ਉਦਮ ਨਾਲ ਸ਼ੁਰੂ ਹੋ ਰਿਹਾ ਪਰ ਇਸ ਵਿਚ ਯੂ. ਕੇ. ਦੀ ਨਾਮਧਾਰੀ ਸੰਗਤ ਦਾ ਵੀ ਵੱਡਾ ਸਹਿਯੋਗ ਹੈ ਜਿਸ ਕਾਰਨ ਭਾਵੇਂ "ਸੁਨੇਹੜੇ" ਸ਼ਤਾਬਦੀ ਸਬੰਧੀ ਹੀ ਭੇਜੇ ਜਾਣੇ ਸ਼ੁਰੂ ਹੋਏ ਹਨ ਪਰ ਇਸ ਆ ਰਹੇ ਸ਼ਤਾਬਦੀ ਸਮਾਰੋਹ ਪਿਛੋਂ ਵੀ ਇਹ ਜਾਰੀ ਰਹਿਣਗੇ—ਇਹ ਪਰਬੰਧਕਾਂ ਦੀ ਇੱਛਾ ਹੈ। ਵਰਤਮਾਨ ਯੋਜਨਾ ਅਨੁਸਾਰ ਇਸ ਦੀ ਸਰਪ੍ਰਸਤੀ ਸ਼ਤਾਬਦੀ ਸਮਿਤੀ ਤੋਂ ਬਦਲਕੇ ਨਾਮਧਾਰੀ ਸੰਗਤ ਕੋਲ ਚਲੇ ਜਾਇਗੀ। ਸਤਿਗੁਰੂ ਰਾਮ ਸਿੰਘ ਜੀ ਦੇ ਆਸ਼ਿਆਂ ਨੂੰ ਪ੍ਰਚਾਰਨ ਦੇ ਨਾਲੋ ਨਾਲ ਇਹ ਪਰਚਾ ਇੰਗਲੈਂਡ ਵਿਚ ਵਸਦੇ ਨਾਮਧਾਰੀ ਸਿੰਘਾਂ ਨੂੰ ਜਿਥੇ ਪੰਥਕ ਸਮਾਚਾਰਾਂ, ਵਿਚਾਰਾਂ ਤੇ ਹੋਰਨਾਂ ਸਰਗਰਮੀਆਂ ਤੋਂ ਜਾਣੂ ਕਰਵਾਇਗਾ। ਉਥੇ ਪ੍ਰਸਪਰ ਸੁਮੇਲ ਲਈ ਵੀ ਇਕ ਵਧੀਆ ਸਾਧਨ ਦਾ ਕੰਮ ਕਰਨ ਦਾ ਜਤਨ ਕਰੇਗਾ।

ਕਿਸੇ ਵੀ ਪਰਚੇ ਦੀ ਤਿਆਰੀ ਲਈ ਕਿੰਨੀ ਮਿਹਨਤ ਤੇ ਮਾਇਆ ਦੀ ਲੋੜ ਹੁੰਦੀ ਹੈ, ਇਹ ਤਾਂ ਪਤਰਕਾਰੀ ਖੇਤਰ ਵਾਲੇ ਹੀ ਬਹੁਤ ਚੰਗੀ ਤਰ੍ਹਾਂ ਜਾਣਦੇ ਹਨ, ਪਰ ਇਥੇ ਇੰਨਾਂ ਕਹਿਣਾ ਅਯੋਗ ਨਹੀਂ ਹੋਇਗਾ ਕਿ ਲੋੜੀਂਦੀ ਮਿਹਨਤ ਤੇ ਵਕਤ 'ਸੁਨੇਹੜੇ' ਨੂੰ ਪ੍ਰਾਪਤ ਨਹੀਂ ਹੋ ਸਕੇ। ਸਥਿਤੀਆਂ ਹੀ ਅਜਿਹੀਆਂ ਸਨ। ਫਿਰ ਵੀ ਪਰਚੇ ਵਿਚ ਵੱਧੋ ਵੱਧ ਸਮੱਗਰੀ ਤੇ ਤਸਵੀਰਾਂ ਦੇਣ ਦਾ ਜਤਨ ਕੀਤਾ ਗਿਆ ਹੈ।

ਦੇਸ਼ ਤੋਂ ਇਨੀ ਦੂਰ ਬੈਠ ਕੇ, ਥੋੜ੍ਹੇ ਜਹੇ ਸਮੇਂ ਵਿਚ ਹੀ ; ਇਸ ਅੰਕ ਦੀ ਤਿਆਰੀ ਕਰਨ ਕਾਰਨ ਅਸੀਂ ਬਹੁਤੇ ਲੇਖਕਾਂ ਨਾਲ ਸੰਪਰਕ ਨਹੀਂ ਕਰ ਸਕੇ ਪਰ ਜਿਨ੍ਹਾਂ ਤਕ ਅਪੜਨ ਦਾ ਜਤਨ ਕੀਤਾ ਸੀ, ਉਨ੍ਹਾਂ ਦਾ ਸਹਿਯੋਗ ਨਾ ਪ੍ਰਾਪਤ ਕਰ ਸਕਣ ਲਈ ਅਫਸੋਸ ਹੈ।

ਭਾਵੇਂ ਪਰਚੇ ਨੂੰ ਸੁਹਣਾ ਬਣਾਉਣ ਦੇ ਵਧੋ ਵਧ ਜਤਨ ਕੀਤੇ ਗਏ ਹਨ ਪਰ ਫਿਰ ਵੀ ਪਹਿਲਾ ਅੰਕ ਹੋਣ ਕਾਰਨ ਕਈ ਤਰੁਟੀਆਂ ਪਾਠਕਾਂ ਨੂੰ ਜਾਪਣਗੀਆਂ ਜਿਨ੍ਹਾਂ ਦੇ ਸੁਧਾਰਾਂ ਵਾਸਤੇ ਤੇ ਪਰਚੇ ਨੂੰ ਹੋਰ ਵੀ ਸੁੰਦਰ ਤੇ ਰੋਚਕ ਬਣਾਉਣ ਲਈ ਪਾਠਕਾਂ ਦੇ ਸੁਝਾਵਾਂ ਦਾ ਸੁਆਗਤ ਕੀਤਾ ਜਾਇਗਾ। ਫਿਰ ਵੀ, ਇਥੇ ਇਹ ਕਹਿਣਾ ਅਯੋਗ ਨਹੀਂ ਹੋਇਗਾ ਕਿ ਦੁਨੀਆਂ ਵਿਚ ਦੁਨਿਆਵੀ ਬੰਦਿਆਂ ਵਲੋਂ ਬਣਾਈ ਗਈ ਕੋਈ ਵੀ ਚੀਜ਼ ਪਹਿਲਾਂ ਇੰਨੀ ਸੁਹਣੀ ਨਹੀਂ ਹੁੰਦੀ ਜਿੰਨੀ ਪਿਛੋਂ ਉਸ ਨੂੰ ਬਣਾਇਆ ਜਾਂਦਾ ਹੈ। ਕੌਣ ਸੋਚਦਾ ਹੋਇਗਾ ਕਿ ਉਡਨ ਖਟੋਲੇ ਕਦੇ ਹਵਾਈ ਜਹਾਜ਼ਾਂ ਦਾ ਰੂਪ ਵੀ ਧਾਰ ਲੈਣਗੇ ?

—ਸਵਰਨ ਸਿੰਘ ਸਨੇਹੀ



*Typed or neatly written double spaced*
*Manuscripts on one side of paper*
*will be welcomed*

**Address all correspondence to**
**SUNEHRE QUARTERLY**
**22, Rutland Place,**
**Maidenhead, Berks,**
*ENGLAND.*

# ਨਾਮਧਾਰੀ ਸੰਗਤ– ਯੂ. ਕੇ. ਦੀ ਸਥਾਪਨਾ

ਚੰਗੇ ਆਦਮੀ ਸਦਾ ਚੰਗੀਆਂ ਤੇ ਸਭ ਦੇ ਭਲੇ ਵਾਲੀਆਂ ਗੱਲਾਂ ਹੀ ਸੋਚਦੇ ਹਨ, ਨਿੱਜੀ ਲਾਭਾਂ ਦੀ ਗੱਲ ਕਰਨੀ ਉਨ੍ਹਾਂ ਦੇ ਸੋਚ-ਖੇਤਰ ਵਿਚ ਸ਼ਾਮਲ ਨਹੀਂ ਹੁੰਦੀ। ਸਵਰਗਵਾਸੀ ਸੇਠ ਸੁਦਰਸ਼ਨ ਸਿੰਘ (ਬੰਕੋਕ) ਹੋਰਾਂ ਤੇ ਵੀ ਸਤਿਗੁਰਾਂ ਦੀ ਅਪਾਰ ਕਿਰਪਾ ਸੀ ਜਿਸ ਕਾਰਨ ਉਨ੍ਹਾਂ ਦੀ ਸੇਧ ਸਦਾ ਪੰਥਕ ਕੰਮਾਂ ਵੱਲ ਬਹੁਤੀ ਰਹੀ। ਇੰਗਲੈਂਡ ਦੀ ਨਾਮਧਾਰੀ ਸੰਗਤ ਦੀ ਸਥਾਪਨਾ ਲਈ ਜੇ ਉਨ੍ਹਾਂ ਨੂੰ ਪ੍ਰੇਰਣਾ ਸੂਤਰ ਕਹਿ ਲਿਆ ਜਾਵੇ ਤਾਂ ਕੋਈ ਅਤਕਥਨੀ ਨਹੀਂ ਹੋਵੇਗੀ।

ਮੈਨੂੰ ਯਾਦ ਹੈ, 1962 ਦਾ ਹੋਲਾ ਬਾਜਾ ਖਾਨਾ (ਬਠਿੰਡਾ) ਵਿਚ ਹੋ ਰਿਹਾ ਸੀ, ਜਿਸ ਤੇ ਸੇਠ ਹੋਰੀਂ ਵੀ ਪੁਜੇ ਹੋਏ ਸਨ। ਸ੍ਰੀ ਕੇ. ਐਸ. ਭਮਰੇ ਹੋਰੀਂ ਅਫਰੀਕਾ ਤੋਂ, ਫਗਵਾੜੇ ਰਾਹੀਂ ਹੁੰਦੇ ਹੋਏ, ਇਸ ਮੇਲੇ ਤੇ ਗਏ ਸਨ ਤੇ ਮੈਂ ਵੀ ਦਰਸ਼ਕਾਂ ਵਿਚ ਸ਼ਾਮਲ ਸਾਂ। ਭਮਰੇ ਹੋਰਾਂ ਦਾ ਸੇਠ ਜੀ ਨਾਲ ਚਿੱਠੀ ਪੱਤਰ ਤਾਂ ਚਲਦਾ ਹੀ ਸੀ ਪਰ ਨਾਲੋ ਨਾਲ ਕੁਛ ਪ੍ਰਸਪਰ ਪ੍ਰੇਮ ਵੀ ਸੀ। ਸੋ ਜਦੋਂ ਇਹ ਦੋਵੇਂ ਪ੍ਰਸਪਰ ਮਿਲੇ, ਤੇ ਭਮਰੇ ਹੋਰਾਂ ਨੇ ਆਪਣਾ ਇੰਗਲੈਂਡ ਜਾਣ ਦਾ ਇਰਾਦਾ ਦਸਿਆ ਤਾਂ ਸੇਠ ਜੀ ਨੇ ਇਕੋ ਰੀਝ ਪ੍ਰਗਟਾਈ ਕਿ ਉਥੇ ਨਾਮਧਾਰੀ ਸੰਗਤ ਦੀ ਸਥਾਪਨਾ ਕੀਤੀ ਜਾਵੇ ਤੇ ਨਾਮਧਾਰੀ ਸਜਣਾਂ ਨੂੰ ਸੰਗਠਤ ਕੀਤਾ ਜਾਵੇ ਤਾਂ ਕਿ ਛੇਤੀ ਹੀ ਸਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਉਹ ਲੋਕ ਵੀ ਪ੍ਰਾਪਤ ਕਰ ਸਕਣ। ਸੇਠ ਜੀ ਦੀ ਇੱਛਾ ਸੀ ਕਿ ਇਸ ਪਹਿਲੇ ਦੌਰੇ ਵਿਚ ਉਹ ਵੀ ਸਤਿਗੁਰੂ ਜੀ ਦੇ ਨਾਲ, ਬਰਤਾਨੀਆਂ ਵਿਚ ਵੱਸਦੀ, ਨਾਮਧਾਰੀ ਸੰਗਤ ਦੇ ਦਰਸ਼ਨ ਕਰਨਗੇ, ਭਾਵੇਂ ਇਸ ਤਰ੍ਹਾਂ ਨਾ ਹੋ ਸਕਿਆ।

ਭਮਰੇ ਹੋਰੀਂ ਜੂਨ 1962 ਦੇ ਅੰਤ ਤੇ ਇੰਗਲੈਂਡ ਆ ਗਏ। ਨਾਮਧਾਰੀ ਸੰਗਤ ਤੋਂ ਬਿਨਾਂ ਬਾਕੀ ਲਗ ਪਗ ਸਭ ਤਰ੍ਹਾਂ ਦੀਆਂ ਸੰਸਥਾਵਾਂ ਸਥਾਪਤ ਸਨ। ਨਾਮਧਾਰੀ ਜੇ ਕੁਛ ਹੈ ਵੀ ਸਨ ਉਹ ਆਟੇ ਵਿਚ ਲੂਣ ਵਾਂਗ ਸਨ। ਸ਼ਰਾਬ ਤੇ ਮਾਸ ਦੇ ਸ਼ਕੰਜੇ ਵਿਚ ਫਸੇ ਆਮ ਲੋਕਾਂ ਵਿਚ ਆਪਣੀ ਗਲ ਕਰਨੀ ਤੇ ਆਪਾ ਪ੍ਰਗਟ ਕਰਨਾ ਉਂਜ ਉਹ ਠੀਕ ਨਹੀਂ ਸਨ

ਸਮਝਦੇ । ਤਿੰਨ ਚਾਰ ਮਹੀਨੇ ਦੇ ਜਤਨਾਂ ਪਿਛੋਂ ਗਿ: ਕੇਸਰ ਸਿੰਘ ਹੋਰਾਂ ਦੀ ਸੂਹ ਮਿਲੀ ਕਿ ਉਹ ਕੰਪਾਲੇ (ਅਫਰੀਕਾ) ਤੋਂ ਲੀਡਜ਼ ਪੁਜੇ ਗਏ ਹਨ । ਭਮਰੇ ਹੋਰਾਂ ਨੇ ਗਿਆਨੀ ਜੀ ਨੂੰ ਮਿਲਕੇ ਨਾਮਧਾਰੀ ਸੰਗਤ ਦੀ ਸਥਾਪਨਾ ਦੀ ਗੱਲ ਕੀਤੀ ਤਾਂ ਪਹਿਲਾਂ ਤਾਂ ਉਨ੍ਹਾਂ ਨੇ ਕੰਪਾਲੇ ਵਿਚ ਕੀਤੇ ਕੰਮਾਂ ਨੂੰ ਹੀ ਯਾਦ ਕਰ ਕੇ ਵਕਤ ਲੰਘਾਉਣ ਦਾ ਸੁਝਾਉ ਦਿੱਤਾ ਪਰ ਜਦੋਂ ਭਮਰੇ ਹੋਰਾਂ ਦਾ ਇਰਾਦਾ ਕੁਛ ਦ੍ਰਿੜ ਦੇਖਿਆ ਤਾਂ ਆਪ ਨਾਲ ਹੋਣ ਦੀ ਹਾਮੀ ਭਰ ਦਿੱਤੀ।

ਪ੍ਰੀਤਮ ਸਿੰਘ ਜੀ ਕਵੀ ਨੂੰ ਸਭ ਪਾਠਕ ਨਹੀਂ ਤਾਂ ਬਹੁਤੀ ਗਿਣਤੀ ਜ਼ਰੂਰ ਜਾਣਦੀ ਤੇ ਪਿਆਰਦੀ ਹੈ । ਉਨ੍ਹਾਂ ਦੇ ਜਤਨਾਂ ਨਾਲ ਕਈ ਨਾਮਧਾਰੀ ਸੰਸਥਾਵਾਂ ਕਾਇਮ ਤੇ ਉੱਨਤ ਹੋਈਆਂ । ਕਈ ਯੁਵਕ ਲੇਖਕਾਂ ਨੂੰ ਉਨ੍ਹਾਂ ਤੋਂ ਪਰੇਰਨਾ ਤੇ ਉਤਸ਼ਾਹ ਮਿਲਿਆ । ਅਸਲ ਵਿਚ ਉਹ ਉਨੇ 'ਕਵੀ' ਨਹੀਂ ਜਿੰਨੇ ਉਹ ਸਭ ਦੇ ਸਨੇਹੀ ਹਨ । ਉਹਨੀਂ ਦਿਨੀਂ ਸਤਿਜੁਗ ਨੂੰ ਇਹੋ ਕਵੀ ਜੀ ਸੰਪਾਦ ਕਰਦੇ ਹੁੰਦੇ ਸਨ । ਜਦੋਂ ਭਮਰੇ ਹੋਰਾਂ ਦੇ ਇਸ ਤਰ੍ਹਾਂ ਦੇ ਪੰਥਕ ਜਤਨਾਂ ਦੀ ਚਿੱਠੀ ਕਵੀ ਜੀ ਨੂੰ ਮਿਲੀ ਤਾਂ ਉਨ੍ਹਾਂ ਨੇ ਇੰਗਲੈਂਡ ਵਿਚਲੇ— ਸਤਿਜੁਗ ਦੇ ਪਾਠਕਾਂ ਦੇ ਸਰਨਾਵੇਂ ਭੇਜਣੇ ਆਪਣਾ ਫਰਜ਼ ਤੇ ਭਮਰੇ ਜੀ ਦੀ ਮਦਦ ਸਮਝੀ । ਕਿਸੇ ਦਾ ਹੁੰਗਾਰਾ ਭਾਵੇਂ ਨਾ ਮਿਲਿਆ ਪਰ ਭਮਰੇ ਹੋਰਾਂ ਨੇ ਨਾਮਧਾਮੀ ਸੰਗਤ— ਯੂ. ਕੇ. ਦੇ ਨਾਂ ਤੇ ਕਾਗਜ਼ ਪੱਤਰ ਛਪਵਾ ਕੇ ਆਪਣਾ ਕੰਮ ਜਾਰੀ ਰਖਿਆ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 1964 ਦੇ ਅੰਤ ਤੇ ਫਿਨਲੈਂਡ ਵਿਚ ਅਮਨ ਕਾਨਫਰੰਸ ਤੇ ਜਾਣਾ ਸੀ ਪਰ ਸਤਿਗੁਰੂ ਜੀ ਬੰਕੋਕ ਦੀਆਂ ਸੰਗਤਾਂ ਨੂੰ ਦਰਸ਼ਨ ਦੇਣ ਚਲੇ ਗਏ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਫ਼ਿਨਲੈਂਡ ਦੀ ਕਾਨਫ਼ਰੰਸ ਤੇ । ਉਥੋਂ ਹੀ ਮਹਾਰਾਜ ਜੀ ਨੇ ਫੋਨ ਤੇ, ਭਮਰੇ ਹੋਰਾਂ ਨੂੰ, ਆਪਣਾ ਇੰਗਲੈਂਡ ਆਉਣ ਦਾ ਵਿਚਾਰ ਦਸਿਆ । ਯੋਜਨਾ ਇਸ ਤਰ੍ਹਾਂ ਬਣੀ ਕਿ ਸਚੇ ਪਾਤਸ਼ਾਹ ਜੀ ਬੰਕੋਕ ਤੋਂ ਤੇ ਮਹਾਰਾਜ ਜੀ ਹੈਲਸਿੰਕੀ (ਕਾਨਫਰੰਸ) ਤੋਂ ਮਾਸਕੋ ਪਹੁੰਚ ਕੇ ਇਕੱਠੇ ਹੋ ਜਾਣਗੇ ਤੇ ਉਥੋਂ ਇੰਗਲੈਂਡ ਆਇਆ ਜਾ ਸਕੇਗਾ । ਪਰ ਫਿਰ ਅਣਜਾਣੇ ਕਾਰਨਾਂ ਕਰਕੇ ਇਹ ਯੋਜਨਾ ਵੀ ਬਣੀ ਬਣਾਈ ਹੀ ਰਹਿ ਗਈ।

1962 ਵੋਂ 1965 ਤਕ ਦਾ ਸਮਾਂ ਇਸ ਤਰ੍ਹਾਂ ਬੀਤ ਗਿਆ । ਅੰਤ 1966 ਦੀ ਫਰਵਰੀ ਵਿਚ ਜਾ ਕੇ ਕੁਝ ਸਫਲਤਾ ਹੋਣ ਦੀ ਆਸ ਹੋਈ ਜਦੋਂ 26 ਫਰਵਰੀ ਨੂੰ ਬਰਮਿੰਘਮ ਵਿਚ ਇਕ ਇਕੱਤਰਤਾ ਹੋ ਸਕੀ ਜਿਸ ਵਿਚ ਸਰਬ ਸ੍ਰੀ (ਗਿਆਨੀ) ਕੇਸਰ ਸਿੰਘ, ਗੁਰਬਖਸ਼ ਸਿੰਘ ਸ਼ੌਕ, ਬਲਵੰਤ ਸਿੰਘ ਰੂਪਰਾਏ, ਅਜੀਤ ਸਿੰਘ ਰੂਪਰਾਏ, ਸਾਧੂ ਸਿੰਘ ਪਨੇਸਰ, ਗੁਰਦਿਆਲ ਸਿੰਘ, ਚੰਨਣ ਸਿੰਘ ਵਿਰਦੀ, ਸ਼ਿਵ ਸਿੰਘ, ਇਕਬਾਲ ਸਿੰਘ, ਮਹਿੰਦਰ ਸਿੰਘ, ਸੁਰਜਨ ਸਿੰਘ ਤੇ ਕੇ. ਐਸ. ਭਮਰਾ ਹੋਰੀਂ ਸ਼ਾਮਲ ਸਨ । ਇਸ ਇਕੱਤਰਤਾ ਦੇ ਪ੍ਰਧਾਨ ਗਿਆਨੀ ਕੇਸਰ ਸਿੰਘ ਹੋਰਾਂ ਨੂੰ ਚੁਣਿਆ ਗਿਆ । ਗਿਆਨੀ ਜੀ ਨੇ ਭਮਰੇ ਹੋਰਾਂ ਦੇ ਹੁਣ ਤਕ ਕੀਤੇ ਜਤਨਾਂ ਦਾ ਧਨਵਾਦ ਕੀਤਾ ਜਿਨ੍ਹਾਂ ਨੇ ਹੁਣ ਤਕ ਸਾਰੇ ਖਰਚ ਆਪਣੇ ਪਲਿਉਂ ਹੀ ਕਰ ਕੇ ਸੰਗਤ ਨੂੰ ਸੰਗਠਤ ਕਰਨ ਦਾ ਉਦਮ ਕੀਤਾ ਸੀ । ਨਾਲ ਹੀ ਇਨ੍ਹਾਂ ਉਪਰੋਕਤ ਸੱਜਣਾਂ ਵਿਚੋਂ ਚੋਣ ਕਰ ਕੇ ਇਕ (ਪ੍ਰਬੰਧਕ) ਕਮੇਟੀ ਚੁਣੀ ਗਈ ਜਿਸ ਦੇ ਪ੍ਰਧਾਨ (ਸਰਬ ਸ੍ਰੀ) ਗੁਰਬਖਸ਼ ਸਿੰਘ ਸ਼ੌਕ, ਮੀਤ ਪ੍ਰਧਾਨ ਅਜੀਤ ਸਿੰਘ

ਰੂਪਰਾਏ। ਖੜਕ ਸਿੰਘ ਭਮਰਾ ਜਨਰਲ ਸਕੱਤਰ, ਬਲਵੰਤ ਸਿੰਘ ਰੂਪਰਾਏ ਮੀਤ ਸਕੱਤਰ, ਚੰਨਣ ਸਿੰਘ ਵਿਰਦੀ ਖਜ਼ਾਨਚੀ ਅਤੇ ਕੇਸਰ ਸਿੰਘ ਗਿਆਨੀ ਮੀਤ ਖਜ਼ਾਨਚੀ ਚੁਣੇ ਗਏ। ਇਸੇ ਪਹਿਲੀ ਇਕੱਤਰਤਾ ਵਿਚ ਹੀ ਸੰਸਥਾ ਦਾ ਨਾਂ ਨਾਮਧਾਰੀ ਸੰਗਤ – ਯੂ. ਕੇ., ਵੀ ਸਰਬ ਸੰਮਤੀ ਨਾਲ ਪਾਸ ਕੀਤਾ ਗਿਆ।

1967 ਵਿਚ ਇੰਗਲੈਂਡ ਦੇ ਭਾਗ ਜਾਗੇ ਤੇ ਸਤਿਗੁਰੂ ਜੀ ਨੇ ਇੰਗਲੈਂਡ ਦੀ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਆਪ, ਮਹਾਰਾਜ ਬੀਰ ਸਿੰਘ ਜੀ, ਰਾਗੀ ਦਰਸ਼ਨ ਸਿੰਘ ਖਜ਼ਾਨ ਸਿੰਘ, ਪੰਡਤ ਗੋਪਾਲ ਸਿੰਘ ਤੇ ਹਜ਼ੂਰੀ ਸੇਵਕ ਸੰਤ ਗੁਲਜ਼ਾਰ ਸਿੰਘ ਨਾਲ 27 ਅਗਸਤ ਨੂੰ ਲੰਡਨ ਦੇ ਹਵਾਈ ਅੱਡੇ ਤੇ ਪੁੱਜੇ। ਨਾਮਧਾਰੀ ਸੰਗਤਾਂ ਸੁਆਗਤ ਲਈ ਪੁੱਜੀਆਂ ਹੋਈਆਂ ਸਨ। ਤੀਹ ਕਾਰਾਂ ਦੇ ਜਲੂਸ ਵਿਚ ਸਤਿਗੁਰੂ ਜੀ ਸਮੇਤ ਇਹ ਸਾਰਾ ਜਥਾ ਸ਼ਾਮ ਨੂੰ ਐਕਟਨ ਹਾਲ ਵਿਚ ਪੁੱਜਾ। ਜਿਥੇ ਗਿਆਨੀ ਕੇਸਰ ਸਿੰਘ ਰੀਹਲ, ਗਿਆਨੀ ਹਰਭਜਨ ਸਿੰਘ ਤੇ ਪੰਡਤ ਗੋਪਾਲ ਸਿੰਘ ਜੀ ਨੇ ਸਤਿਗੁਰੂ ਜੀ ਦੇ ਸੁਆਗਤ ਵਿਚ ਕੁਛ ਸ਼ਬਦ ਆਖੇ। ਸਭ ਦਾ ਉੱਤਰ ਦਿੰਦਿਆਂ ਸਤਿਗੁਰੂ ਜੀ ਨੇ ਇਥੇ ਪਹੁੰਚ ਸਕਣ ਲਈ ਹਾਰਦਿਕ ਪ੍ਰਸੰਨਤਾ ਪ੍ਰਗਤ ਕੀਤੀ ਤੇ ਸੰਗਤਾਂ ਵਲੋਂ ਕੀਤੇ ਗਏ ਨਿੱਘੇ ਸੁਆਗਤ ਲਈ ਸਭ ਦਾ ਧੰਨਵਾਦ ਕੀਤਾ।

ਹਾਲ ਤੋਂ ਵਿਦਿਆ ਹੋ ਕੇ ਰਾਤ ਡੇਰਾ ਮੇਡਨਹੈਡ ਭਮਰੇ ਹੋਰਾਂ ਦੇ ਘਰ ਕੀਤਾ। ਸਵੇਰੇ 28 ਅਗਸਤ ਨੂੰ ਆਸਾ ਦੀ ਵਾਰ ਦਾ ਕੀਰਤਨ ਸਲੋਅ ਦੇ ਇਕ ਸਕੂਲ ਵਿਚ ਹੋਇਆ ਤੇ ਇਸੇ ਦਿਨ ਸ਼ਾਮ ਨੂੰ ਸਾਰਾ ਜਥਾ ਰਮਫੋਰਡ ਵਿਚ (ਸਵਰਗਵਾਸੀ) ਗਿਆਨੀ ਹਰਭਜਨ ਸਿੰਘ ਦੇ ਘਰ ਪੁਜ ਗਿਆ।

29 ਅਗਸਤ ਨੂੰ ਜਰਮਨੀ ਵਿਚ ਪਸ਼ੂ ਪ੍ਰਦਰਸ਼ਨੀ ਤੇ ਜਾਣ ਦਾ ਪਰੋਗਰਾਮ ਪਹਿਲਾਂ ਹੀ ਸੀ। ਸੋ ਜਰਮਨੀ ਵਾਸਤੇ ਕਮਰਕੱਸੇ ਕੀਤੇ। ਸ੍ਰੀ ਸਤਿਗੁਰੂ ਜੀ ਦੇ ਨਾਲ ਮਹਾਰਾਜ ਜੀ, ਗੁਲਜ਼ਾਰ ਸਿੰਘ ਲਾਂਗਰੀ, ਭਮਰੇ ਹੋਰੀਂ, ਸਰਬ ਸ੍ਰੀ ਵਾਸਦੇਵ ਸਿੰਘ, ਬਲਵੰਤ ਸਿੰਘ ਰੂਪਰਾਇ, ਕੇਸਰ ਸਿੰਘ ਮਠਾਰੂ, ਨੌਨਿਧ ਸਿੰਘ ਤੇ ਲਖਬੀਰ ਸਿੰਘ (ਦੋਨੋਂ ਬੰਕੋਕ ਨਿਵਾਸੀ) ਵੀ ਜਰਮਨੀ ਨੂੰ ਪਧਾਰੇ।

31 ਅਗਸਤ ਨੂੰ ਕਾਰਾਂ ਰਾਹੀਂ ਡੈਨਮਾਰਕ ਜਾ ਕੇ ਵਧੀਆ ਦੁਧਾਰੂ ਗਊਆਂ ਦੇਖੀਆਂ—ਕੁਛ ਹੋਰ ਸੈਰ ਕਰਨ ਪਿਛੋਂ 1 ਸਤੰਬਰ ਨੂੰ ਹਵਾਈ ਰਸਤੇ ਵਾਪਸ ਲੰਡਨ ਪੁੱਜੇ। ਅਗਲੇ ਚਾਰ ਦਿਨਾਂ ਦਾ ਪਰੋਗਰਾਮ ਲੰਡਨ ਵਿਚ ਹੀ ਅਯੋਜਤ ਕੀਤਾ ਗਿਆ ਸੀ ਜਿਸ ਅਨੁਸਾਰ ਆਸਾ ਦੀ ਵਾਰ ਦਾ ਕੀਰਤਨ ਹਰ ਰੋਜ਼ ਕ੍ਰਮਵਾਰ ਸਰਬ ਸ੍ਰੀ ਕੇਹਰ ਸਿੰਘ ਬਾਹੜਾ, ਨਿਰੰਜਨ ਸਿੰਘ ਗਹੀਰ, ਲਖਬੀਰ ਸਿੰਘ ਤੇ ਚੰਨਣ ਸਿੰਘ ਵਿਰਦੀ ਦੇ ਘਰ ਹੋਇਆ। ਪੰਜਵੇਂ ਦਿਨ ਦੀ ਆਸਾ ਦੀ ਵਾਰ ਗਿਆਨੀ ਹਰਭਜਨ ਸਿੰਘ ਦੇ ਘਰ ਲਾ ਕੇ ਤੇ ਕੁਛ ਹੋਰ ਘਰੀਂ ਪਰੋਗਰਾਮ ਨਿਭਾ ਕੇ 9 ਸਤੰਬਰ ਸ਼ਾਮ ਨੂੰ ਲੀਡਜ਼ ਦੇ ਗੁਰਦੁਆਰੇ ਦਰਸ਼ਨ ਦਿਤੇ। ਸੰਗਤ ਨੇ ਨਿੱਘਾ ਸੁਆਗਤ ਕੀਤਾ। 11 ਸਤੰਬਰ ਤਕ ਪਰੋਗਰਾਮ ਅਨੁਸਾਰ ਸਵੇਰੇ ਆਸਾ ਦੀ ਵਾਰ ਤੇ ਸ਼ਾਮ ਨੂੰ ਦੀਵਾਨ ਲੀਡਜ਼ ਗੁਰਦੁਆਰੇ ਹੀ ਸਜਦਾ

ਰਿਹਾ। ਅਖੀਰਲੇ ਦਿਨ ਹੀ, ਸੰਤ ਗੁਰਚਰਨ ਸਿੰਘ ਦੇ ਘਰ ਸਾਧ ਸੰਗਤ ਦੀ ਇਕ ਇਕੱਤਰਤਾ ਸ੍ਰੀ ਹਜ਼ੂਰ ਦੀ ਹਜ਼ੂਰੀ ਵਿਚ ਹੋਈ ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਲੀਡਜ਼ ਦੇ ਅਹੁਦੇ ਆਪ ਨਿਯੁਕਤ ਕਰਨ ਦੀ ਕਿਰਪਾ ਕੀਤੀ। ਅਗਲੇ ਦੋ ਦਿਨ 12-13 ਸਤੰਬਰ ਲੈਸਟਰ ਦਰਸ਼ਨ ਦਿਤੇ ਤੇ 14 ਨੂੰ ਵੁਲਵਰਹੈਂਪਟਨ ਜਿਥੇ ਸ੍ਰੀ ਕੇਸਰ ਸਿੰਘ ਮਠਾਰੂ ਤੇ ਸ੍ਰੀ ਵਾਸਦੇਵ ਸਿੰਘ ਹੋਰਾਂ ਦੇ ਜਤਨਾਂ ਨਾਲ ਮੇਅਰ ਵਲੋਂ ਸੁਆਗਤ ਦਾ ਪ੍ਰਬੰਧ ਕੀਤਾ ਗਿਆ। ਟਾਊਨ ਹਾਲ ਵਿਚ ਹੀ ਇਹ ਮੁਲਾਕਾਤ ਹੋਈ। ਸ਼ਾਮ ਦਾ ਦੀਵਾਨ ਇਥੇ ਕੀਤਾ ਗਿਆ ਤੇ ਅਗਲੇ ਦਿਨ ਆਸਾ ਦੀ ਵਾਰ ਦਾ ਕੀਰਤਨ ਕਰਕੇ, ਸ਼ਾਮ ਨੂੰ ਬਰਮਿੰਘਮ ਲਈ ਰਵਾਨਾ ਹੋ ਗਏ।



## ਸੁਨੇਹੜੇ !

ਚੀਨੀ ਵਾਲੇ ! ਤੈਥੋਂ ਪਿਛੋਂ, ਅਸਾਂ ਗਵਾਏ ਖੇੜੇ।
ਵਿਚ ਵਿਛੋੜੇ ਖਾਂਦੀ ਜਿੰਦੜੀ, ਨਿਤ ਗਮਾਂ ਵਿਚ ਗੇੜੇ।
ਬਾਝ ਤਿਰੇ ਕੀ ਜਿਊਣ 'ਸਨੇਹੀ', ਤੁਰ ਗਿਓਂ ਤੂੰ ਪਰਦੇਸੀਂ।
ਦਰਸ ਦਿਖਾ ਹੁਣ ਛੇਤੀ ਘੱਲਾਂ ਕਾਗਾਂ ਹੱਥ ਸੁਨੇਹੜੇ।

# ਪੂਰਬ ਤੋਂ ਪੱਛਮ

ਪਿਛਲੇ ਵਰ੍ਹੇ ਸ੍ਰੀ ਸਤਿਗੁਰੂ ਜੀ—ਆਪਣੇ ਤਿੰਨ ਸੇਵਕਾਂ ਸਮੇਤ, ਜਿਨ੍ਹਾਂ ਵਿਚ ਇਨ੍ਹਾਂ ਸਤਰਾਂ ਦੇ ਲੇਖਕ ਸਵਰਨ ਸਿੰਘ ਸਨੇਹੀ, ਸ੍ਰੀ ਬਲਕਾਰ ਸਿੰਘ ਤੇ ਸ੍ਰੀ ਲਛਮਣ ਸਿੰਘ ਫਗਵਾੜੇ ਵਾਲੇ ਸਨ, ਅਫਰੀਕਾ, ਜਰਮਨੀ ਤੇ ਹਾਲੈਂਡ ਦੇ ਦੌਰੇ ਤੇ ਪਧਾਰੇ ਸਨ। ਜਰਮਨ ਦੀ ਯਾਤਰਾ ਖਤਮ ਕਰਨ ਪਰ ਹਾਲੈਂਡ ਦਾ ਸਫਰ ਸ਼ੁਰੂ ਕਰਨ ਤੋਂ ਪਹਿਲਾਂ ਕੁਛ ਦਿਨਾਂ ਵਾਸਤੇ ਆਪ ਨੇ ਇੰਗਲੈਂਡ ਦੀਆਂ ਸੰਗਤਾਂ ਨੂੰ ਵੀ ਕ੍ਰਿਤਾਰਥ ਕਰਨ ਦੀ ਕਿਰਪਾ ਕੀਤੀ। ਜਰਮਨੀ ਦੇ ਸ਼ਹਿਰ ਬਰਿਮਨ ਤੋਂ ਚਲ ਕੇ ਅਮੈਸਟਰਡਮ ਰਾਹੀਂ ਹੁੰਦੇ ਹੋਏ ਆਪ 27 ਅਗਸਤ 1971 ਦੀ ਸ਼ਾਮ ਨੂੰ ਲੀਡਜ਼ ਪੁਜੇ ਸਨ ਤੇ ਇਸ ਤਰ੍ਹਾਂ ਇੰਗਲੈਂਡ ਦੇ ਤੀਜੇ ਪਰ ਸੰਖੇਪ ਦੌਰੇ ਦਾ ਮੁਢ ਭਾਵੇਂ ਲੀਡਜ਼ ਤੋਂ ਹੀ ਬਝਾ ਪਰ ਪਾਠਕ ਬਰਿਮਨ ਤੋਂ ਹੀ ਲੇਖਕ ਦੇ ਨਾਲ ਤੁਰਨ ਦਾ ਸੁਆਦ ਮਾਨਣਗੇ।

—ਸਨੇਹੀ

27 ਅਗਸਤ ਦੀ ਸਵੇਰ ਨੂੰ, ਸੁਵਖਤੇ ਹੀ ਆਸਾ ਦੀ ਵਾਰ ਤੇ ਖਾਣ ਪੀਣ ਤੋਂ ਵਿਹਲੇ ਹੋ ਕੇ ਹਵਾਈ ਅਡੇ ਨੂੰ ਤਿਆਰ ਹੋਏ। ਬਰਿਮਨ ਦਾ ਅਡਾ ਭਾਵੇਂ ਕੋਈ ਬਹੁਤਾ ਪ੍ਰਸਿਧ ਤਾਂ ਨਹੀਂ ਸੀ ਜਾਪਦਾ ਪਰ ਤਾਂ ਵੀ ਆਮ ਅਡਿਆਂ ਵਰਗਾ ਸੀ ਹੀ। ਸਵੇਰੇ ਲਗ ਪਗ 9 ਵਜੇ ਹਵਾਈ ਜਹਾਜ਼ ਵਿਚ ਸਵਾਰ ਹੋਏ। ਇੰਗਲੈਂਡ ਦਾ ਪ੍ਰਤੀਨਿਧ ਮੰਡਲ ਸਾਡੇ ਨਾਲ ਹੀ ਸੀ। ਮੌਸਮ ਕੁਛ ਖਰਾਬ ਸੀ ਪਰ ਤਾਂ ਵੀ ਤਕਰੀਬਨ ਸਵਾ ਕੁ ਘੰਟੇ ਵਿਚ ਅਸੀਂ ਨੀਦਰਲੈਂਡ ਦੇ ਅਡੇ ਐਮਸਟਰਡਮ ਆ ਉਤਰੇ। ਜਿੰਨੇ ਹਵਾਈ ਅਡੇ ਏਸ਼ੀਆ ਤੇ ਯੂਰਪ ਦੇ ਹੁਣ ਤਕ ਦੇਖੇ ਹਨ ਮੈਨੂੰ ਉਨ੍ਹਾਂ ਵਿਚੋਂ ਇਹ ਹਵਾਈ ਅਡਾ ਸਭ ਤੋਂ ਵਧੀਆ ਮਲੂਮ ਹੋਇਆ ਹੈ।

ਸਾਡੇ ਪੁਜਣ ਵੇਲੇ ਮੀਂਹ ਪੈ ਰਿਹਾ ਸੀ, ਸੋਚਿਆ ਸੀ ਕਿ ਇਸ਼ਨਾਨ ਕਰ ਕੇ ਹੀ

ਕਮਰਿਆਂ ਵਿਚ ਪੁਜਾਂਗੇ ਪਰ ਸਿਰਫ ਇਸ ਅਡੇ ਤੇ ਹੀ ਵੇਖਿਆ ਕਿ ਸੁਰੰਗ ਵਾਂਗ ਬਣੀਆਂ ਹੋਈਆਂ ਲੋਹੇ ਦੀਆਂ ਪੌੜੀਆਂ ਜਹਾਜ਼ ਦੇ ਦਰਵਾਜ਼ੇ ਦੇ ਨਾਲ ਜੁੜ ਗਈਆਂ ਜਿਨ੍ਹਾਂ ਦਾ ਦੂਜਾ ਸਿਰਾ ਅਰਾਮ ਕਰਨ ਵਾਲੇ ਕਮਰਿਆਂ ਦੇ ਨਾਲ ਜਾ ਜੁੜਦਾ ਸੀ। ਇਕ ਵੀ ਕਣੀ ਪਿਆਂ ਬਿਨਾਂ ਅਸੀਂ ਹਵਾਈ ਅਡੇ ਦੇ ਅੰਦਰ ਪੁਜ ਗਏ।

ਭਾਰਤ ਨਾਲੋਂ ਭਾਵੇਂ ਆਮ ਚੀਜ਼ਾਂ ਇਥੇ ਮਹਿੰਗੀਆਂ ਹੀ ਸਨ ਪਰ ਪਰਬੰਧ ਬੜਾ ਸੁਚੱਜਾ ਸੀ। ਕੋਈ ਕਿਸੇ ਕਿਸਮ ਦੀ ਸ਼ਕਾਇਤ ਹੋਣ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ। ਹਵਾਈ ਅਡਿਆਂ ਤੇ ਆਮ ਕਰਕੇ ਇਕ ਅਧੀ ਕੋਈ ਦੁਕਾਨ ਹੁੰਦੀ ਹੈ ਜਿਥੇ ਕੁਛ ਮੋਟੀਆਂ ਮੋਟੀਆਂ ਚੀਜ਼ਾਂ ਕਸਟਮ ਰਹਿਤ ਮੁਲੋਂ ਮਿਲ ਸਕਦੀਆਂ ਹਨ। ਪਰ ਇਥੇ ਤਾਂ ਸੁਪਰ ਬਾਜ਼ਾਰ ਵਾਂਗੂ ਇਕ ਕਾਫੀ ਵੱਡਾ ਸੈਂਟਰ ਸੀ ਜਿਥੇ ਕੈਮਰੇ ਘੜੀਆਂ ਤੋਂ ਸ਼ੁਰੂ ਹੋ ਕੇ ਰੇਡੀਓ, ਫਲ ਆਦਿ ਦੀਆਂ ਦੁਕਾਨਾਂ ਵੀ ਸਨ, ਜਿਵੇਂ ਇਕ ਸ਼ਹਿਰ ਦੇ ਚੰਗੇ ਬਾਜ਼ਾਰ ਵਿਚ ਫਿਰਦੇ ਹੋਈਏ। ਐਮਸਟਰਡਮ ਕੁਛ ਆਰਾਮ ਕਰ ਕੇ ਉਥੋਂ ਲਗਪਗ ਢਾਈ ਕੁ ਵਜੇ ਅਗਲੀ ਯਾਤਰਾ ਆਰੰਭ ਕਰਨ ਲਈ ਫਿਰ ਹਵਾਈ ਜਹਾਜ਼ ਵਿਚ ਚੜ੍ਹੇ ਤੇ ਤਕਰੀਬਨ ਸਾਢੇ ਕੁ ਚਾਰ ਵਜੇ ਇੰਗਲੈਂਡ ਵਿਚ ਲੀਡਜ਼ ਦੇ ਹਵਾਈ ਅਡੇ ਤੇ ਜਾ ਉਤਰੇ।

ਲੀਡਜ਼ ਵਿਚ ਸਤਿਗੁਰੂ ਜੀ ਦੀ ਕਿਰਪਾ ਕਾਫ਼ੀ ਹੈ। ਇਸ ਦਾ ਭਾਵ ਇਹ ਨਹੀਂ ਕਿ ਹੋਰਨੀ ਪਾਸੀਂ ਘਟ ਹੈ। ਪਰ ਇਥੇ ਵਿਸ਼ੇਸ਼ ਜ਼ਿਕਰ ਇਸ ਕਰਕੇ ਆਇਆ ਹੈ ਕਿ ਇੰਗਲੈਂਡ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ, ਸਵਰਗਵਾਸੀ ਸ੍ਰੀ ਕੇਸਰ ਸਿੰਘ ਰੀਹਲ ਹੋਰੀਂ ਇਥੇ ਨਿਵਾਸ ਰਖਦੇ ਸਨ, ਉਹ ਆਪ ਬੜੇ ਸ਼ਰਧਾਲੂ ਸਿਖ ਸਨ ਤੇ ਨਾਲੋ ਨਾਲ ਹੋਰਨਾਂ ਵਿਚ ਸ਼ਰਧਾ ਭਾਵਨਾ ਭਰਨ ਤੋਂ ਵੀ ਕਦੇ ਪਿਛੇ ਹਟਨ ਵਾਲੇ ਨਹੀਂ ਸਨ। ਉਨ੍ਹਾਂ ਦੀ ਸੰਗਤ ਹੋਣ ਕਾਰਨ ਇਥੇ ਕਾਫੀ ਸਿਖ ਨਾਮਧਾਰੀ ਪੰਥ ਨਾਲ ਆਪਣਾ ਸਬੰਧ ਕਾਇਮ ਕਰ ਚੁਕੇ ਹਨ ਜਿਸ ਦਾ ਸਬੂਤ ਹਵਾਈ ਅਡੇ ਤੇ, ਸਚੇ ਪਾਤਸ਼ਾਹ ਜੀ ਦੇ ਸੁਆਗਤ ਵਿਚ ਜੁੜੀ ਹੋਈ ਸਫੈਦ ਬਸਤਰਾਂ ਵਾਲੀ ਸੰਗਤ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਸੀ। ਪਿਛਲੀ ਅਪਰੈਲ ਵਿਚ ਰੀਹਲ ਸਾਹਿਬ ਸਤਿਗੁਰੂ ਚਰਨਾਂ ਵਿਚ ਜਾ ਬਿਰਾਜੇ ਸਨ ਜਿਸ ਦਾ ਸੰਗਤ ਤੇ ਕਾਫੀ ਅਸਰ ਪਿਆ ਸੀ। ਪਰ ਤਾਂ ਵੀ ਸਤਿਗੁਰੂ ਦੀ ਬਖਸ਼ਸ਼ ਸਦਕਾ ਇਥੋਂ ਦੀ ਸੰਗਤ ਵਿਚ ਕੋਈ ਫਰਕ ਪਿਆ ਨਹੀਂ ਜਾਪਦਾ, ਗਿਆਨੀ ਹੋਰਾਂ ਦਾ ਘਾਟਾ ਆਪਣੇ ਥਾਂ ਕਾਇਮ ਹੈ ਹੀ।

ਲੀਡਜ਼ ਦੇ ਹਵਾਈ ਅਡੇ ਤੋਂ ਨਿਕਲਦਿਆਂ ਹੀ ਫੁਲਾਂ ਦੇ ਹਾਰ ਪਾ ਕੇ ਸ੍ਰੀ ਸਤਿਗੁਰੂ ਜੀ ਦਾ ਇੰਗਲੈਂਡ ਵਿਚ ਤੀਸਰੇ ਦੌਰੇ ਤੇ ਚਰਨ ਪਾਉਣ ਦੀ ਖੁਸ਼ੀ ਵਿਚ, ਹਾਰਦਿਕ ਸੁਆਗਤ ਕੀਤਾ ਗਿਆ। ਪਿਛੋਂ ਇਹ ਸਾਰੀ ਸੰਗਤ ਜਲੂਸ ਦੀ ਸ਼ਕਲ ਵਿਚ ਹੀ ਕਾਰਾਂ ਜਾਂ ਦੂਜੀ ਕਿਸਮ ਦੀਆਂ ਗਡੀਆਂ ਰਾਹੀਂ ਗੁਰਦੁਆਰੇ, ਜਿਸ ਨੂੰ ਸਿਖ ਟੈਂਪਲ ਕਿਹਾ ਜਾਂਦਾ ਹੈ, ਤਕ ਪੁਜੀ। ਸਚੇ ਪਾਤਸ਼ਾਹ ਸਿਧੇ ਗਿ: ਹਰੀ ਸਿੰਘ ਹੋਰਾਂ ਦੇ ਘਰ ਗਏ, ਜਿਥੇ ਕਿ ਨਿਵਾਸ ਰਖਣਾ ਸੀ।

ਇਸ ਵਾਰ, ਜਿਵੇਂ ਪਹਿਲਾਂ ਦਸਿਆ ਜਾ ਚੁਕਾ ਹੈ–ਸਤਿਗੁਰੂ ਜੀ ਕਿਸੇ ਦੌਰੇ ਦੀ

ਵਿਚਾਰ ਨਾਲ ਨਹੀਂ ਸਨ ਭਾਰਤ ਤੋਂ ਆਏ, ਸਗੋਂ ਮੰਤਵ ਸੀ ਸ਼ਾਕਾਹਾਰੀ ਕਾਨਫਰੰਸ ਤੇ ਦਰਸ਼ਨ ਦੇਣ ਦਾ। ਇਸ ਕਾਰਨ ਰਾਗੀ-ਪਰਚਾਰਕ ਇਸ ਵਾਰ ਨਾਲ ਕੋਈ ਨਹੀਂ ਸੀ ਲਿਆਂਦਾ ਗਿਆ। ਅਫਰੀਕਾ ਵਿਚ ਇਹ ਕੰਮ ਸਥਾਨਕ ਰਾਗੀ ਤੇ ਵਿਦਵਾਨ ਭੁਗਤਾਉਂਦੇ ਰਹੇ ਹਨ ਜਿਸ ਦਾ ਵੇਰਵਾ ਪਾਠਕ ਪੜ੍ਹ ਚੁਕੇ ਹਨ। ਤੇ ਹੁਣ ਵਾਰੀ ਸੀ ਇੰਗਲੈਂਡ ਦੀ ਇਥੋਂ ਵਾਸਤੇ ਨੈਰੋਬੀ ਤੋਂ ਸੰਤ ਦਿਆਲ ਸਿੰਘ ਨੂੰ ਉਚੇਚਾ ਹੁਕਮ ਦੇ ਕੇ ਭੇਜਿਆ ਗਿਆ ਸੀ ਪਰ ਪ੍ਰੋਗਰਾਮ ਅਨੁਸਾਰ ਸਤਿਗੁਰੂ ਜੀ ਨੇ 28 ਤਾਰੀਖ ਨੂੰ ਲੰਡਨ ਦਰਸ਼ਨ ਦੇਣੇ ਸਨ ਜਿਸ ਕਾਰਨ ਦਿਆਲ ਸਿੰਘ ਹੋਰਾਂ ਨੂੰ ਵੀ ਇਸ ਦਿਨ ਪੁਜਣ ਦਾ ਆਦੇਸ਼ ਹੋਇਆ ਸੀ। ਜਰਮਨੀ ਆ ਕੇ ਪਰੋਗਰਾਮ ਕੁਛ ਤਬਦੀਲ ਹੋ ਗਿਆ। ਹੁਣ ਲੰਡਨ ਦੀ ਥਾਂ ਲੀਡਜ਼ ਤੇ 28 ਦੀ ਥਾਂ 27 ਅਗਸਤ ਹੋ ਗਿਆ ਸੀ।

ਸ਼ਾਮ ਦਾ ਨਿਤਨੇਮ ਐਮਸਟਰਡਮ ਤੋਂ ਲੀਡਜ਼ ਦੇ ਵਿਚਕਾਰ ਹਵਾਈ ਜਹਾਜ਼ ਵਿਚ ਹੀ ਕੀਤਾ ਜਾ ਚੁਕਾ ਸੀ। ਸ਼ਾਮ ਦਾ ਦੀਵਾਨ ਸਿਖ ਟੈਂਪਲ ਵਿਚ ਲੱਗਾ ਜਿਸ ਵਿਚ ਸਥਾਨਕ ਨਾਮਧਾਰੀ ਜਥੇ ਨੇ ਸ਼ਬਦ ਪੜ੍ਹੇ। ਦੀਵਾਨ ਪਿਛੋਂ ਸੰਤ ਭਜਨ ਸਿੰਘ ਰੀਹਲ ਨੇ ਸਤਿਗੁਰੂ ਜੀ ਦੇ ਸੁਆਗਤ ਵਿਚ ਕੁਛ ਸ਼ਬਦ ਆਖੇ ਤੇ ਫਿਰ ਹਰੀ ਸਿੰਘ ਜੀ ਭੋਗਲ ਹੁਰਾਂ ਨੇ ਇਕ ਮਾਨ ਪਤਰ ਪੜ੍ਹਿਆ ਜਿਸ ਵਿਚ, ਸਤਿਗੁਰਾਂ ਦੇ ਆਸਰੇ, ਨਾਮਧਾਰੀ ਪੰਥ ਵਲੋਂ ਦੇਸ਼ ਆਜ਼ਾਦੀ ਹਿਤ ਕੀਤੀਆਂ ਕੁਰਬਾਨੀਆਂ, ਉਨਤੀ ਹਿਤ ਘਾਲੀਆਂ ਘਾਲਾਂ ਤੇ ਸਿਖੀ ਦੇ ਵਾਧੇ ਲਈ ਕੀਤੇ ਪਰਚਾਰ ਦਾ ਜ਼ਿਕਰ ਕੀਤਾ ਗਿਆ ਸੀ ਤੇ ਅਗੋਂ ਵਾਸਤੇ ਬਖਸ਼ਸ਼ ਮੰਗੀ ਗਈ। ਸਥਾਨਕ ਸਿੰਘ ਸਭਾ ਦੇ ਪ੍ਰਧਾਨ ਗੁਰਬਖਸ਼ ਸਿੰਘ ਚਾਨਾ ਨੇ ਵੀ ਸਤਿਗੁਰੂ ਜੀ ਦੇ ਆਗਮਨ ਦੀ ਖੁਸ਼ੀ ਵਿਚ ਸਿੰਘ ਸਭਾ ਵਲੋਂ ਕੁਛ ਸ਼ਬਦ ਆਖੇ।

ਸਭ ਦਾ ਉੱਤਰ ਦਿੰਦਿਆਂ ਸ੍ਰੀ ਸਤਿਗੁਰੂ ਜੀ ਨੇ ਫਰਮਾਇਆ ਕਿ ਨਾਮਧਾਰੀ ਪੰਥ ਵਾਸਤੇ ਇਹ ਵਿਸ਼ੇਸ਼ ਵਰ੍ਹਾ ਹੈ। ਜਦੋਂ ਸਿਖਾਂ ਦੀ ਜਿੰਦਜਾਨ ਪਰਖਣ ਵਾਸਤੇ ਅੰਗਰੇਜ਼ ਨੇ ਦਰਬਾਰ ਸਾਹਿਬ ਦੇ ਕੋਲ ਅੰਮ੍ਰਿਤਸਰ ਵਿਚ ਗਊ ਬਧ ਵਾਸਤੇ ਬੁਚੜਖਾਨਾ ਖੋਲ੍ਹਿਆ ਤਾਂ ਨਾਮਧਾਰੀ ਸਿਖਾਂ ਨੇ ਇਸ ਬੇਅਦਬੀ ਨੂੰ ਨਾ ਜਰਦਿਆਂ ਤੇ ਅੰਗਰੇਜ਼ ਦੇ ਕਾਨੂੰਨ ਦਾ ਵਿਰੋਧ ਕਰਦਿਆਂ ਬੁਚੜਖਾਨੇ ਤੇ ਹਮਲਾ ਅਜ ਤੋਂ ਸੌ ਸਾਲ ਪਹਿਲਾਂ ਕੀਤਾ ਸੀ। ਸ਼ਹੀਦੀ ਪ੍ਰਾਪਤ ਕਰਨ ਵੇਲੇ ਨਾਮਧਾਰੀ ਸਿਖਾਂ ਨੇ ਵੀ ਇਹੋ ਸ਼ਬਦ 'ਤੇਰੀ ਸ਼ਰਣ ਮੇਰੇ ਦੀਨ ਦਿਆਲਾ'—ਹੀ ਪੜ੍ਹਿਆ ਸੀ। ਇਹ ਵਰ੍ਹਾ ਵਿਸ਼ੇਸ਼ ਇਸੇ ਕਰ ਕੇ ਹੈ ਕਿ 100 ਸਾਲ ਪਹਿਲਾਂ ਹੋਈਆਂ ਘਟਨਾਵਾਂ ਦੀ ਯਾਦ ਇਸ ਵਰ੍ਹੇ ਵਿਚ ਤਾਜ਼ਾ ਕਰਨ ਵਾਸਤੇ ਪ੍ਰਦੇਸ ਗਵਨ ਸ਼ਤਾਬਦੀ ਮਨਾਈ ਜਾ ਰਹੀ ਹੈ।

ਸਿੱਖੀ ਵਲ ਆਪਣੀ ਸੇਧ ਰੱਖਣ ਲਈ ਉਪਦੇਸ਼ ਦਿੰਦਿਆਂ ਆਪ ਨੇ ਭਾਈ ਤਿਲਕੇ ਤੇ ਮਹੇਸ਼ੇ ਦੀ ਸਾਖੀ ਦਾ ਹਵਾਲਾ ਦਿੰਦਿਆਂ ਫਰਮਾਇਆ ਕਿ ਗੁਰੂ ਸਦਾ ਹੀ ਰਿਹਾ ਹੈ। ਇਹ ਗੱਲ ਠੀਕ ਨਹੀਂ ਕਿ ਉਹ 1526 ਵਿਚ ਹੀ ਹੋਇਆ। ਜੇ ਇਹ ਗੱਲ ਹੁੰਦੀ ਤਾਂ ਗੁਰੂ ਅਰਜਨ, ਜੋ ਮਹੇਸ਼ੇ ਨਾਲੋਂ ਦੇਹ ਕਰਕੇ ਲਗ ਪਗ 300 ਸਾਲ ਛੋਟੇ ਸਨ, ਕੋਲ ਮਹੇਸ਼ੇ ਦਾ ਕੰਨ ਤੇ ਮੁੰਦਰ ਕਿਸ ਤਰ੍ਹਾਂ ਪੁਜੀ ਹੋਵੇਗੀ।

ਗਿਆਨੀ ਕੇਸਰ ਸਿੰਘ ਹੋਰਾਂ ਦੇ ਸਰੀਰ ਛੱਡਣ ਤੋਂ ਪਿਛੋਂ ਇਹ ਪਹਿਲਾ ਦੌਰਾ ਸੀ। ਉਨ੍ਹਾਂ ਦੇ ਵਿਛੜ ਜਾਣ ਤੇ ਪੰਥ ਨੂੰ ਪਏ ਘਾਟੇ ਦਾ ਜ਼ਿਕਰ ਵੀ ਆਪ ਨੇ ਕੀਤਾ ਤੇ ਅਗੋਂ ਲਈ ਗਿਆਨੀ ਹੋਰਾਂ ਵਾਂਗ ਸਿੱਖੀ ਕਮਾਉਣ ਲਈ ਸਿਖਿਆ ਵੀ ਦਿੱਤੀ।

ਅੰਤ ਤੇ ਆਪ ਨੇ ਇਸ ਗੱਲ ਤੇ ਹਾਰਦਿਕ ਪ੍ਰਸੰਤਾ ਪ੍ਰਗਟ ਕੀਤੀ ਕਿ ਸਿੰਘ ਸਭਾ ਦੇ ਪ੍ਰਧਾਨ ਚਾਨੇ ਹੋਰੀਂ ਵੀ ਸਾਡੇ ਵਿਚ ਸ਼ਾਮਲ ਹਨ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਕੱਠੇ ਮਿਲ ਬਹਿਣ ਦੇ ਗੁਣ ਤਾਂ ਆਖੇ ਨਹੀਂ ਜਾਂਦੇ—ਗੁਰੂ ਨਾਨਕ ਜੀ ਨੇ ਵੀ ਇਸ ਤਰ੍ਹਾਂ ਲਿਖਿਆ ਹੈ—ਮਿਲਬੇ ਕੀ ਮਹਿਮਾ ਬਰਨੁ ਨ ਸਾਕਉ'—ਸੋ ਦੇਸ਼ ਵਿਚ ਭਾਵੇਂ ਸਿੱਖ ਸਿੱਖਾਂ ਨਾਲ ਹੀ ਵਿਰੋਧ ਰੱਖਦੇ ਹਨ—ਪਰ ਘੱਟੋ ਘੱਟ ਪ੍ਰਦੇਸ਼ ਵਿਚ ਤਾਂ ਇਕੱਠੇ ਰਹੀਏ ਤਾਂ ਹੀ ਚੰਗਾ ਹੈ, ਸਾਡੀ ਫੁਟ ਦਾ ਇਹ ਲੋਕ ਅਯੋਗ ਲਾਭ ਤਾਂ ਨਾ ਉਠਾਉਣਗੇ।

ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨ, ਨਾਮ ਜਪਣ ਤੇ ਬਾਣੀ ਪੜ੍ਹਨ ਦਾ ਫ਼ਰਮਾਨ ਦਿੱਤਾ ਤੇ ਇਸ ਦੇ ਨਾਲ ਹੀ ਦੀਵਾਨ ਦਾ ਭੋਗ ਪੈ ਗਿਆ।

ਅਗਲੇ ਦਿਨ 28 ਅਗਸਤ ਦੀ ਆਸਾ ਦੀ ਵਾਰ ਸਵੇਰੇ ਚਾਰ ਵਜੇ ਇਸੇ ਸਿੱਖ ਟੈਂਪਲ ਵਿਚ ਹੀ ਲੱਗੀ। ਲੰਗਰ ਹਰ ਰੋਜ਼ ਗੁਰਦੁਆਰੇ ਹੀ ਵਰਤਾਇਆ ਜਾਂਦਾ ਰਿਹਾ। ਅਜ ਦਿਨੇ ਸਾਧ ਸੰਗਤ ਦੇ ਘਰੀਂ ਚਰਨ ਪਾਉਣ ਦਾ ਪ੍ਰੋਗਰਾਮ ਸੀ। ਸੋ ਕਾਫ਼ੀ ਘਰ ਹੋਣ ਕਾਰਨ ਲਗ ਪਗ ਸਾਰਾ ਦਿਨ ਇਸੇ ਪਾਸੇ ਲਗ ਗਿਆ। ਸ਼ਾਮ ਦਾ ਨਿਤਨੇਮ ਤੇ ਕੀਰਤਨ ਸਿੱਖ ਟੈਂਪਲ ਵਿਚ ਹੀ ਹੋਇਆ। ਅਜ ਸੰਤ ਦਿਆਲ ਸਿੰਘ ਹੋਰੀਂ ਪੁਜ ਗਏ ਸਨ। ਉਨ੍ਹਾਂ ਨੇ ਬਾਕੀ ਜਥੇ ਦੇ ਸਹਿਯੋਗ ਨਾਲ ਕੀਰਤਨ ਕੀਤਾ ਤੇ ਇਥੇ ਪ੍ਰੋਗਰਾਮ ਦਾ ਭੋਗ ਪੈਣ ਸਾਰ ਹੀ ਸਤਿਗੁਰੂ ਜੀ—ਹਿੰਦੂ ਚੈਰੀਟੇਬਲ ਟਰਸਟ ਦੇ ਅਹੁਦੇਦਾਰਾਂ ਦੀ ਬੇਨਤੀ ਨੂੰ ਪ੍ਰਵਾਨ ਕਰਦਿਆਂ, ਹਿੰਦੂ ਮੰਦਰ ਵਿਚ ਪਧਾਰੇ।

ਸ੍ਰੀ ਸਤਿਗੁਰੂ ਜੀ ਦੇ ਸਨਮਾਨ ਵਿਚ ਮਾਨ ਪੱਤਰ ਪੜ੍ਹਿਆ ਗਿਆ ਜਿਸ ਵਿਚ ਨਾਮਧਾਰੀ ਪੰਥ ਵਲੋਂ ਕੀਤੀਆਂ ਗਈਆਂ ਕੁਰਬਾਨੀਆਂ, ਗਊ ਸੇਵਾ ਲਈ ਕੀਤੇ ਪ੍ਰਯਤਨਾਂ ਤੇ ਧਰਮ ਪ੍ਰਚਾਰ ਦਾ ਜ਼ਿਕਰ ਬੜੇ ਸੁੰਦਰ ਸ਼ਬਦਾਂ ਵਿਚ ਕੀਤਾ ਗਿਆ ਸੀ। ਸਤਿਗੁਰੂ ਸਾਹਿਬ ਨੂੰ ਨਾਮਧਾਰੀ ਤੇ ਹਿੰਦੂ ਜਗਤ ਦੇ ਸਤਿਗੁਰੂ ਆਖ ਕੇ ਵਡਿਆਇਆ ਗਿਆ ਸੀ।

ਉਤਰ ਵਿਚ ਸੱਚੇ ਪਾਤਸ਼ਾਹ ਜੀ ਫਰਮਾਇਆ ਕਿ ਸਚਾਈ ਕਈ ਵਾਰ ਕੁਝ ਸਮਾਂ ਪਾ ਕੇ ਪ੍ਰਗਟ ਹੁੰਦੀ ਹੈ। ਛੋਟੇ ਦਰਖਤ ਭਾਵੇਂ ਛਾਂ ਛੇਤੀ ਦੇਣ ਲਗ ਤਾਂ ਪੈਂਦੇ ਹਨ ਪਰ ਉਨ੍ਹਾਂ ਦੀ ਉਮਰ ਘੱਟ ਹੁੰਦੀ ਹੈ ਜੇ ਬੋਹੜ ਵਰਗੇ ਦਰਖਤ ਦੀ ਛਾਂ ਬਹੁਤੀ ਹੁੰਦੀ ਹੈ, ਉਸ ਦੀ ਉਮਰ ਬਹੁਤ ਲੰਮੀ ਹੁੰਦੀ ਹੈ ਤਾਂ ਉਸ ਨੂੰ ਇਸ ਰੂਪ ਵਿਚ ਪੁਜਣ ਲਈ ਸਮਾਂ ਵੀ ਬਹੁਤਾ ਲਗਦਾ ਹੈ।

ਆਪ ਨੇ ਭਾਰਤੀਅਤਾ ਦਾ ਜ਼ਿਕਰ ਕਰਦਿਆਂ ਕਿਹਾ ਕਿ ਅੰਗਰੇਜ਼ ਨੂੰ ਆਪਣੇ ਦੇਸ਼ ਤੇ ਆਪਣੀ ਬੋਲੀ ਤੇ ਮਾਣ ਹੈ। ਬੋਧੀ ਭਾਵੇਂ ਕਿਸੇ ਦੇਸ਼ ਵਿਚ ਵੀ ਹਨ। ਉਨ੍ਹਾਂ ਦੇ ਮੰਦਰ ਹਨ ਤੇ ਹਰ ਦੇਸ਼ ਵਿਚਲੇ ਮੰਦਰ ਉਨ੍ਹਾਂ ਦੇ ਆਪਣੇ ਢੰਗ ਦੇ ਹਨ। ਦੁਖ ਇਸ ਗੱਲ ਦਾ ਹੈ ਕਿ ਬਹੁਤੇ ਭਾਰਤੀ ਲੋਕ ਬਾਹਰ ਆ ਕੇ ਆਪਾ ਭੁਲ ਜਾਂਦੇ ਹਨ ਤੇ ਉਨ੍ਹਾਂ ਨੂੰ ਭਾਰਤੀਅਤਾ

ਤੇ ਮਾਣ ਨਹੀਂ ਰਹਿੰਦਾ। ਉਹ ਇਧਰ ਆ ਕੇ ਆਪ ਮਾਸਾਹਾਰੀ ਬਣ ਜਾਂਦੇ ਹਨ। ਚਾਹੀਦਾ ਇਹ ਹੈ ਕਿ ਭਾਰਤੀ ਸਭਿਅਤਾ ਅਨੁਸਾਰ ਉਹ ਜੂਨੀਆਂ ਦੇ ਚੱਕਰ ਦਸ ਕੇ ਇਨ੍ਹਾਂ ਲੋਕਾਂ ਨੂੰ ਮਾਸ ਸ਼ਰਾਬ ਦੀ ਵਰਤੋਂ ਤੋਂ ਹਟਾਉਣ।

ਹਿੰਦੂ ਤੇ ਸਿੱਖਾਂ ਦੀ ਸਾਂਝ ਨੂੰ ਦਸਦਿਆਂ ਆਪ ਨੇ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦਾ ਜ਼ਿਕਰ ਵੀ ਕੀਤਾ ਜੋ ਸਿਰਫ ਤਿਲਕ ਜੰਵੂ ਦੀ ਰਖਿਆ ਖਾਤਰ ਹੀ ਸ਼ਹੀਦ ਹੋਏ ਸਨ।

ਅੰਤ ਤੇ ਆਪ ਨੇ ਸੁਝਾਓ ਦਿੱਤਾ ਕਿ ਇਸ ਮੰਦਰ ਦੇ ਪ੍ਰਬੰਧਕ ਅਧਿਕਾਰੀ ਮਾਸ, ਸ਼ਰਾਬ ਤੇ ਤਮਾਕੂ ਦੀ ਵਰਤੋਂ ਤੋਂ ਰਹਿਤ ਹੋਣੇ ਚਾਹੀਦੇ ਹਨ (ਪਿਛੋਂ ਪਤਾ ਲੱਗਾ ਕਿ ਇਹ ਇਸੇ ਤਰ੍ਹਾਂ ਹੀ ਹੈ) ਤੇ ਸਭ ਨੂੰ ਨਾਮ ਸਿਮਰਨ ਕਰਨਾ ਚਾਹੀਦਾ ਹੈ। ਭਾਰਤੀ ਸੰਸਕ੍ਰਿਤੀ ਨੂੰ ਅਪਣਾਉਣ ਤੇ ਆਪ ਨੇ ਵਿਸ਼ੇਸ਼ ਜ਼ੋਰ ਦਿੱਤਾ।

29 ਅਗਸਤ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸਿੱਖ ਟੈਂਪਲ ਵਿਚ ਲੀਡਜ਼ ਹੀ ਹੋਇਆ। ਪਰਸ਼ਾਦਾ ਛਕਣ ਪਿਛੋਂ ਇਥੋਂ ਗਰੀਬ ਨਿਵਾਜ਼ ਤੇ ਬਾਕੀ ਦੀਆਂ ਸੰਗਤਾਂ ਨੌਟਿੰਘਮ ਵਾਸਤੇ ਰਵਾਨਾ ਹੋਈਆਂ। ਇਥੇ ਕੁਛ ਘਰੀਂ ਚਰਨ ਪਾਉਣ ਪਿਛੋਂ ਗੁਰਦੁਆਰੇ ਜਾਣ ਦਾ ਪ੍ਰੋਗਰਾਮ ਸੀ ਜਿਥੇ ਅੱਜ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਦਿਵਸ ਮਨਾਇਆ ਜਾ ਰਿਹਾ ਸੀ।

ਗੁਰਦੁਆਰੇ ਪੁਜਣ ਤੇ ਸਕੱਤਰ ਸ੍ਰੀ ਗੁਰਦਿਆਲ ਸਿੰਘ ਸੀਹਰਾ ਤੇ ਪ੍ਰਧਾਨ ਸ੍ਰੀ ਕਰਤਾਰ ਸਿੰਘ ਨੇ ਸਤਿਗੁਰੂ ਜੀ ਦਾ ਨਿਘਾ ਸੁਆਗਤ ਕੀਤਾ। ਸੀਹਰਾ ਜੀ ਨੇ ਸਤਿਗੁਰਾਂ ਦੇ, ਬੇਨਤੀ ਮੰਨ ਕੇ ਇਥੇ ਦਰਸ਼ਨ ਦੇਣ ਲਈ ਧੰਨਵਾਦ ਕੀਤਾ ਤੇ ਸ. ਕਰਤਾਰ ਸਿੰਘ ਸੋਹਲ ਜੀ ਨੇ ਨਾਮਧਾਰੀਆਂ ਦੇ ਭਾਰਤੀ ਇਤਿਹਾਸ ਵਿਚ ਸਥਾਨ ਬਾਰੇ ਕੁਛ ਚਾਨਣਾ ਪਾਇਆ।

ਸੰਗਤਾਂ ਨੂੰ ਉਪਦੇਸ਼ ਦਿੰਦਿਆਂ ਦੀਨ ਦਿਆਲ ਜੀ ਨੇ ਫਰਮਾਇਆ: ਕਿ ਪ੍ਰਸਪਰ ਮਿਲਣ ਦਾ ਸਮਾਂ ਵੀ ਸਤਿਗੁਰੂ ਦੀ ਕਿਰਪਾ ਨਾਲ ਹੀ ਮਿਲਦਾ ਹੈ ਤੇ ਫਿਰ ਆਪਸ ਵਿਚ ਪਿਆਰ ਨਾਲ ਵਿਚਾਰ ਕਰਨ ਲਈ ਬੈਠਣਾ ਵੀ ਸਤਿਗੁਰੂ ਦੀ ਮਿਹਰ ਸਦਕਾ ਹੀ ਹੁੰਦਾ ਹੈ।

ਪ੍ਰਕਾਸ਼ ਦਿਨ ਭਾਵੇਂ ਗ੍ਰੰਥ ਸਾਹਿਬ ਦਾ ਮਨਾ ਰਹੇ ਸਨ ਪਰ ਆਮ ਕਰਕੇ ਸ਼ਬਦ ਉਹੋ ਪੜ੍ਹੇ ਜਾ ਰਹੇ ਸਨ ਜੋ ਕਤਕ ਪੂਰਨਮਾਸ਼ੀ ਨੂੰ ਵਿਸ਼ੇਸ਼ ਜ਼ੋਰ ਨਾਲ ਪੜ੍ਹੇ ਜਾਂਦੇ ਹਨ। ਇਸੇ ਗੱਲ ਨੂੰ ਮੁਖ ਰਖਦਿਆਂ ਸ੍ਰੀ ਜੀ ਨੇ ਫੁਰਮਾਇਆ ਕਿ ਗੁਰੂ ਨਾਨਕ ਦੇਵ ਦੀ ਸਾਖੀ ਲਿਖਣ ਵਾਲੇ ਨੇ ਵੀ ਸਾਡੇ ਤੇ ਪਰਉਪਕਾਰ ਕੀਤਾ ਹੈ ਕਿ ਇੰਨਾ ਕੁਛ ਲਿਖ ਕੇ ਛੱਡ ਗਏ, ਜਿਸ ਨੂੰ ਪੜ੍ਹ ਕੇ ਅਜ ਅਸੀਂ ਉਨ੍ਹਾਂ ਬਾਰੇ ਜਾਣ ਸਕਦੇ ਹਾਂ। ਨਹੀਂ ਤਾਂ ਸਾਡੇ ਪੱਲੇ ਗੁਰ ਇਤਿਹਾਸ ਪੈਣ ਦਾ ਹੋਰ ਕੀ ਵਸੀਲਾ ਹੋ ਸਕਦਾ ਸੀ।

ਪਰ ਨਾਨਕ ਸਦਾ ਹੀ ਰਿਹਾ ਹੈ ਤੇ ਰਹੇਗਾ ਵੀ 'ਆਦਿ ਅੰਤ ਏਕੈ ਅਵਤਾਰਾ' ਜੁ ਹੋਇਆ। ਇਸੇ ਸਬੰਧ ਵਿਚ ਆਪ ਨੇ ਤਿਲਕੇ ਤੇ ਮਹੇਸ਼ੇ ਦੀ ਸਾਖੀ ਦਾ ਫਿਰ ਜ਼ਿਕਰ ਕੀਤਾ। ਮਾਸ ਸ਼ਰਾਬ ਦੀ ਵਰਤੋਂ ਤੋਂ ਸਭ ਨੂੰ ਰੋਕਦਿਆਂ ਆਪ ਨੇ ਗੁਰੂ ਨਾਨਕ ਤੇ ਦੇਵਲੂਤ ਦੀ

ਸਾਖੀ ਦਾ ਹਵਾਲਾ ਦਿੰਦਿਆਂ ਦਸਿਆ ਕਿ ਗੁਰੂ ਨਾਨਕ ਮਾਸਾਹਾਰੀ ਦੇ ਘਰ ਦਾ ਅੰਨ ਵੀ ਨਹੀਂ ਸਨ ਛਕਦੇ ।

ਅੰਤ ਤੇ ਸਭ ਨੂੰ ਰਲ ਮਿਲ ਕੇ ਬੈਠਣ ਦਾ ਉਪਦੇਸ਼ ਦਿੰਦਿਆਂ ਆਪ ਨੇ ਸੁਝਾਓ ਦਿੱਤਾ ਕਿ ਨਾਮਧਾਰੀ ਪੁਰਬਾਂ ਤੇ ਸਿੰਘ ਸਭਾ ਵਾਲੇ ਜਾ ਕੇ ਆਪਣੇ ਢੰਗ ਦੀ ਅਰਦਾਸ ਕਰ ਕੇ ਹੀ ਪੁਰਬ ਮਨਾ ਲੈਣ ਤੇ ਦੂਜਿਆਂ ਤੇ ਨਾਮਧਾਰੀ ਆਪਣੇ ਢੰਗ ਦੀ ਅਰਦਾਸ ਕਰਕੇ ਗੁਰਪੁਰਬ ਮਨਾ ਲੈਣ ਤਾਂ ਸਗੋਂ ਇਕ ਦੂਜੇ ਦੇ ਨੇੜੇ ਆਉਣ ਤੇ ਇਕ ਦੂਜੇ ਨੂੰ ਸਮਝਣ ਦਾ ਮੌਕਾ ਵਧੇਰੇ ਮਿਲਦਾ ਹੈ । ਸਤਿਗੁਰੂ ਜੀ ਦੇ ਇਸ ਸੁਝਾਉ ਨੂੰ ਪਰਵਾਨ ਕਰਦਿਆਂ ਸਕੱਤਰ ਸੀਹਰਾ ਸਾਹਿਬ ਨੇ ਦਸਿਆ ਕਿ ਨੌਟਿੰਘਮ ਦੇ ਗੁਰਦੁਆਰੇ ਦੇ ਪਰਬੰਧਕ ਇਸ ਸਬੰਧ ਵਿਚ ਕਿਸੇ ਕਟੜਪੁਣੇ ਦੇ ਸ਼ਿਕਾਰ ਨਹੀਂ । ਉਹ ਹਿੰਦੂਆਂ ਦਾ ਵੀ ਇਥੇ ਸੁਆਗਤ ਕਰਦੇ ਹਨ, ਮੁਸਲਮਾਨਾਂ ਦਾ ਵੀ ਤੇ ਨਾਮਧਾਰੀ ਤਾਂ ਹਨ ਹੀ ਸਿੱਖ ।

ਨੌਟਿੰਘਮ ਤੋਂ ਵਿਦਾ ਹੋ ਕੇ ਸ਼ਾਮ ਨੂੰ ਲੀਸਟਰ ਪੁਜੇ । ਦੀਵਾਨ ਸ੍ਰੀ ਗੁਰਬਖਸ਼ ਸਿੰਘ ਸ਼ੌਕ ਦੇ ਘਰ ਲਗਾ । ਇਥੇ ਹੀ ਸਤਿਗੁਰੂ ਜੀ ਦਾ ਡੇਰਾ ਸੀ ।

30 ਅਗਸਤ ਦੀ ਸਵੇਰ ਦੇ ਲਗ ਪਗ 4 ਵਜੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਗੁਰਬਖਸ਼ ਸਿੰਘ ਸੌਕ ਦੇ ਘਰ ਹੀ ਹੋਇਆ । ਲੰਗਰ ਦਾ ਪ੍ਰਬੰਧ ਵੀ ਇਥੇ ਹੀ ਸੀ । ਲੰਗਰ ਛਕਣ ਤੋਂ ਪਿਛੋਂ ਲੀਸਟਰ ਨਿਵਾਸੀਆਂ ਦੀ ਅਰਜ਼ ਨੂੰ ਪਰਵਾਨ ਕਰਦਿਆਂ ਸਚੇ ਪਾਤਸ਼ਾਹ ਜੀ ਨੇ ਸਾਧ ਸੰਗਤ ਦੇ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ । ਲਗ ਪਗ 9 ਵਜੇ ਸਵੇਰੇ ਲੀਸਟਰ ਤੋਂ ਤੁਰ ਕੇ ਕਵਿੰਟਰੀ ਪੁਜੇ । ਕਵਿੰਟਰੀ ਕੁਛ ਘਰ ਨਾਮਧਾਰੀ ਸਿੰਘਾਂ ਦੇ ਸਨ । ਸਭਨੀਂ ਘਰੀਂ ਚਰਨ ਪਾਉਣ ਪਿਛੋਂ ਸਚੇ ਪਾਤਸ਼ਾਹ ਜੀ ਤੇ ਬਾਕੀ ਦੀ ਸੰਗਤ ਵੁਲਵਰਹੈਂਪਟਨ ਪੁਜੇ । ਵੁਲਵਰਹੈਂਪਟਨ ਵਿਚ ਵੀ ਅਜੇ ਗਿਣਤੀ ਦੇ ਹੀ ਨਾਮਧਾਰੀ ਹਨ । ਇਸ ਵਾਰ ਸਮਾਂ ਸੰਖੇਪ ਹੋਣ ਕਾਰਨ ਇਥੇ ਰਾਤ ਰਹਿਣ ਦਾ ਪ੍ਰੋਗਰਾਮ ਨਹੀਂ ਸੀ ਬਣ ਸਕਿਆ । ਜਿਸ ਕਰਕੇ ਦੁਪਹਿਰੇ ਹੀ ਦਰਸ਼ਨ ਦੇ ਕੇ, ਘਰੀਂ ਚਰਨ ਪਾ ਕੇ ਫਿਰ ਬਰਮਿੰਘਮ ਨੂੰ ਰਵਾਨਾ ਹੋਏ, ਜਿਥੇ ਅੱਜ ਸਾਮ ਦੇ ਦੀਵਾਨ ਦਾ ਪ੍ਰੋਗਰਾਮ ਸੀ । ਸ਼ਾਮ ਦਾ ਨਿਤਨੇਮ ਸ੍ਰੀ ਗੁਰਸ਼ਰਨ ਸਿੰਘ ਦੇ ਘਰ ਹੋਇਆ । ਦੀਵਾਨ, ਡਾਸਨ ਹਾਲ ਦੇ ਗੁਰਦੁਆਰੇ ਵਿਚ ਜਥੇਦਾਰ ਬਾਵਾ ਸਿੰਘ ਲੀਸਟਰ ਵਾਲਿਆਂ ਨੇ ਲਾਇਆ । ਜਥੇਦਾਰ ਬਾਵਾ ਸਿੰਘ ਨੇ ਨਾਮ ਦੀ ਮਹਿਮਾ ਬਾਰੇ ਸਾਖੀਆਂ ਤੇ ਗੁਰਬਾਣੀ ਪਰਮਾਣਾਂ ਨਾਲ ਸੰਗਤ ਨੂੰ ਨਿਹਾਲ ਕੀਤਾ । ਅੰਤ ਤੇ ਗ਼ਰੀਬ ਨਿਵਾਜ ਜੀ ਨੇ ਆਪ ਕਿਰਪਾ ਕੀਤੀ ਤੇ ਦਸਿਆ ਕਿ ਮਾਸ ਖਾਣ ਦੀ ਆਗਿਆ ਕਿਸੇ ਸਤਿਗੁਰੂ ਨੇ ਨਹੀਂ ਦਿੱਤੀ । ਮਾਸ ਖਾਣਾ ਸਿੱਖ ਲਈ ਕਦੇ ਵੀ ਯੋਗ ਨਹੀਂ ਠਹਿਰਾਇਆ ਜਾ ਸਕਦਾ ।

ਅਗੇ ਦੱਸ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਬਾਰੇ ਤੇ ਸ਼ਤਾਬਦੀ ਦੇ ਪ੍ਰੋਗਰਾਮ ਬਾਰੇ ਹੁਕਮ ਕਰਦਿਆਂ ਆਪ ਨੇ ਕਿਹਾ ਕਿ ਸਤਿਗੁਰੂ ਜੀ ਦੇ ਆਸਰੇ ਨਾਲ ਹੀ ਪੰਥ ਕਾਇਮ ਰਿਹਾ ਹੈ । ਜਦੋਂ ਕਦੇ ਕੁਛ ਕਮਜ਼ੋਰੀਆਂ ਆਉਣ ਲਗਦੀਆਂ ਹਨ ਤਦ ਉਹ ਹੀ

ਸਾਨੂੰ ਆਸਰਾ ਦੇ ਕੇ ਤਕੜੇ ਹੋਣ ਲਈ ਪ੍ਰੇਰਦੇ ਹਨ। ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੇ, ਭੈਣੀ ਸਾਹਿਬ ਵਿਚ ਪਿਛੇ ਜਹੇ ਇਕ ਸਿੱਖ ਨੂੰ ਦਰਸ਼ਨ ਹੋਣ ਦੀ ਸਾਖੀ ਵੀ ਆਪ ਨੇ ਸੁਣਾਈ ਤੇ ਉਨ੍ਹਾਂ ਦੇ ਦਰਸ਼ਨਾਂ ਨਮਿੱਤ ਹੋ ਰਹੇ ਪਾਠਾਂ ਵਿਚ ਵੱਧੋ ਵੱਧ ਹਿੱਸਾ ਪਾਉਣ ਦਾ ਹੁਕਮ ਕੀਤਾ।

31 ਅਗਸਤ, ਅੰਮ੍ਰਿਤ ਵੇਲੇ, ਆਸਾ ਦੀ ਵਾਰ ਦਾ ਕੀਰਤਨ ਉਸੇ ਹੀ ਗੁਰਦੁਆਰੇ ਬਰਮਿੰਘਮ ਵਿਚ ਹੋਇਆ। ਵਾਰ ਦਾ ਭੋਗ ਪੈਣ ਪਿਛੋਂ ਸਰਦਾਰ ਨਿਰਮਲ ਸਿੰਘ ਸਗੂ ਦੇ ਘਰ ਲੰਗਰ ਛਕ ਕੇ ਸਾਧ ਸੰਗਤ ਨੇ, ਸਤਿਗੁਰੂ ਜੀ ਦੇ ਨਾਲ ਹੀ, ਲੰਡਨ ਵਾਸਤੇ ਕਮਰ ਕਸੇ ਕੀਤੇ। ਦੁਪਹਿਰ ਤੋਂ ਪਿਛੋਂ ਲੰਡਨ ਦੇ ਇਲਾਕੇ ਰਮਫੋਰਡ ਪੁਜੇ ਜਿਥੇ ਗਿਆਨੀ ਭਜਨ ਸਿੰਘ (ਸਵਰਗਵਾਸੀ) ਦੇ ਘਰ ਡੇਰਾ ਸੀ।

ਸ਼ਾਮ ਦਾ ਦੀਵਾਨ ਫੋਰੈਸਟ ਗੇਟ ਦੇ ਇਲਾਕੇ ਦੇ ਗੁਰਦੁਆਰੇ ਵਿਚ ਜਥੇਦਾਰ ਬਾਵਾ ਸਿੰਘ ਨੇ ਲਾਇਆ। ਉਨ੍ਹਾਂ ਨੇ ਕਈ ਸਾਖੀਆਂ ਤੇ ਪਰਮਾਣਾਂ ਦੇ ਨਾਲ ਇਹ ਸਿੱਧ ਕੀਤਾ ਕਿ ਮਨਮੁਖ ਆਪਣੇ ਸੁਭਾਉ ਅਨੁਸਾਰ ਪਰਾਏ ਜੀਵ ਦਾ ਮੰਦਾ ਕਰਨ ਦੀ ਸੋਚਣ ਤੋਂ ਨਹੀਂ ਹਟਦਾ, ਪੂਰਾ ਜ਼ੋਰ ਵੀ ਲਾਉਂਦਾ ਹੈ ਕਿ ਉਹ ਆਪਣੇ ਦੁਰ ਆਸ਼ਿਆਂ ਵਿਚ ਕਾਮਯਾਬ ਹੋ ਜਾਵੇ ਪਰ ਸਤਿਗੁਰੂ ਤੇ ਅਕਾਲ ਪੁਰਖ ਧਰਮਾਤਮਾ ਲੋਕਾਂ ਦੀ ਹੀ ਮਦਦ ਕਰਕੇ ਅਜਿਹੇ ਕੁਮੱਤੀ ਲੋਕਾਂ ਤੋਂ ਉਹਨਾਂ ਦੀ ਰਖਿਆ ਕਰਦੇ ਹਨ। ਇਸ ਤੋਂ ਪਹਿਲਾਂ ਸੰਤ ਦਿਆਲ ਸਿੰਘ ਤੇ ਬਾਕੀ ਸਾਥੀਆਂ ਨੇ ਰਲ ਕੇ ਕੀਰਤਨ ਕੀਤਾ।

ਇਸ ਤੋਂ ਪਿਛੋਂ, ਸਰਦਾਰ ਮੋਤਾ ਸਿੰਘ ਵਕੀਲ, ਜੋ ਅਜ ਕੱਲ੍ਹ ਰੇਸ ਰਿਲੇਸ਼ਨ ਬੋਰਡ ਦੇ ਮੈਂਬਰ ਚੁਣੇ ਗਏ ਹਨ, ਕੁਛ ਮਿੰਟਾਂ ਲਈ ਬੋਲੇ। ਉਨ੍ਹਾਂ ਨੇ ਆਪਣੇ ਨਾਮਧਾਰੀ ਪੰਥ ਨਾਲ ਪੁਰਾਣੇ ਸਬੰਧਾਂ ਦਾ ਜ਼ਿਕਰ ਕੀਤਾ ਤੇ ਦਸਿਆ ਕਿ ਕਿਵੇਂ ਉਹ ਅਫਰੀਕਾ ਵਿਚ ਵੀ ਨਾਮਧਾਰੀਆਂ ਦਾ, ਉਸਾਰੂ ਕੰਮਾਂ ਵਿਚ ਹੱਥ ਵਟਾਉਂਦੇ ਰਹੇ ਹਨ ਤੇ ਇਥੇ ਵੀ ਸੰਪਰਕ ਰੱਖਣ ਦਾ ਪੂਰਾ ਪੂਰਾ ਜਤਨ ਕਰਦੇ ਹਨ। ਪਾਠਕਾਂ ਦੀ ਜਾਣਕਾਰੀ ਲਈ ਇਥੇ ਇਹ ਦਸ ਦੇਣ ਯੋਗ ਹੋਵੇਗਾ ਕਿ ਸਰਦਾਰ ਮੋਤਾ ਸਿੰਘ ਹੋਰੀਂ ਸਿੱਖਾਂ ਵਿਚੋਂ ਇਕੋ ਇਕ ਵਕੀਲ ਹਨ ਜੋ ਇਸ ਬੋਰਡ ਦੇ ਮੈਂਬਰ ਚੁਣੇ ਗਏ ਹਨ।

ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਵੀ ਸਰਦਾਰ ਮੋਤਾ ਸਿੰਘ ਵਲੋਂ, ਅਫਰੀਕਾ ਵਿਚ ਤੇ ਇਥੇ ਵੀ ਸਹਿਯੋਗ ਬਾਰੇ ਦਸਿਆ ਤੇ ਆਖਿਆ ਕਿ ਸਭ ਲਈ, ਖਾਸ ਕਰ ਕੇ ਸਿੱਖਾਂ ਲਈ ਇਹ ਮਾਣ ਦੀ ਗੱਲ ਹੈ ਕਿ ਸਰਦਾਰ ਮੋਤਾ ਸਿੰਘ ਉਨ੍ਹਾਂ ਵਲੋਂ ਇਕੋ ਇਕ ਪ੍ਰਤੀਨਿਧ ਚੁਣੇ ਗਏ ਹਨ। ਆਪ ਨੇ ਨਸ਼ਿਆਂ ਦੀ ਵਰਤੋਂ ਤੋਂ ਹਟਣ ਲਈ ਤੇ ਕੇਸ ਰੱਖਣ ਲਈ ਉਪਦੇਸ਼ ਦਿੱਤਾ।

9 ਸਤੰਬਰ, ਸਵੇਰੇ ਆਸਾ ਦੀ ਵਾਰ ਦਾ ਕੀਰਤਨ ਉਸੇ ਹੀ ਹਾਲ ਵਿਚ ਹੋਇਆ। ਕੀਰਤਨ ਕਰਨ ਵਾਲੇ ਰਾਗੀ ਦਿਆਲ ਸਿੰਘ ਤੇ ਉਨ੍ਹਾਂ ਦੇ ਸਾਥੀ ਹੀ ਸਨ। ਲੰਗਰ ਦਾ ਪਰਬੰਧ ਗਿ: ਭਜਨ ਸਿੰਘ ਦੇ ਘਰ ਹੀ ਸੀ। ਆਈ ਸਾਧ ਸੰਗਤ ਦੀ ਸੇਵਾ ਕੀਤੀ ਗਈ।

ਫਿਰ ਸਤਿਗੁਰੂ ਜੀ ਨੇ ਸਿੱਖਾਂ ਦੇ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ। ਤੇ ਨਿਤਨੇਮ ਸ੍ਰੀ ਨਿਰੰਜਨ ਸਿੰਘ ਸਹੀਰ ਦੇ ਘਰ ਫੌਰੈਸਟ ਗੇਟ ਹੋਇਆ।

ਸ਼ਾਮ ਦਾ ਦੀਵਾਨ ਉਸੇ ਉਪਰੋਕਤ ਹਾਲ ਵਿਚ ਹੀ ਸੀ। ਪਹਿਲਾਂ ਜਥੇਦਾਰ ਬਾਵਾ ਸਿੰਘ ਨੇ ਆਪਣਾ ਕੱਲ੍ਹ ਵਾਲਾ ਪ੍ਰਕਰਣ ਪੂਰਾ ਕੀਤਾ। ਫਿਰ ਰਾਗੀਆਂ ਨੇ ਕੀਰਤਨ ਕੀਤਾ।

ਦੀਵਾਨ ਤੋਂ ਪਿਛੋਂ, ਇੰਗਲੈਂਡ ਦੀ ਸ਼ਾਕਾਹਾਰੀ ਸੰਸਥਾ ਦੇ ਸਕੱਤਰ ਜਿਮ ਪਿਮ ਨੇ ਸਤਿਗੁਰੂ ਜੀ ਦੇ ਲੰਡਨ ਪਧਾਰਨ ਦੀ ਖੁਸ਼ੀ ਵਿਚ ਕੁਛ ਸ਼ਬਦ ਬੋਲਦਿਆਂ ਕਿਹਾ, "ਸਤਿਗੁਰੂ ਜੀ ਦੇ ਇਥੇ ਆਉਣ ਦੀ ਮੈਨੂੰ ਹਾਰਦਿਕ ਪਰਸੰਤਾ ਹੈ। ਕਿਉਂ ਕਿ ਸਾਡੇ ਵਿਚਾਰ ਸਾਂਝੇ ਹਨ। ਉਹ ਵੀ ਮਾਸਾਹਾਰ ਤੋਂ ਲੋਕਾਂ ਨੂੰ ਰੋਕਦੇ ਹਨ ਤੇ ਸਾਡਾ ਪਰਚਾਰ ਵੀ ਇਹੋ ਹੈ। ਮੈਨੂੰ ਯਾਦ ਹੈ ਕਿ ਪਿਛਲੇ ਦੌਰੇ ਸਮੇਂ ਵੀ ਅਸੀਂ ਪਰਸਪਰ ਵਿਚਾਰ ਵਟਾਂਦਰਾ ਕੀਤਾ ਸੀ। ਮਾਸ ਖਾਣਾ ਸਿਹਤ ਲਈ ਵੀ ਕੋਈ ਚੰਗਾ ਨਹੀਂ। ਅਸੀਂ ਆਪਣੇ ਦਫ਼ਤਰ ਵਿਚ ਹੋਰਨਾਂ ਕਿਤਾਬਾਂ ਦੇ ਨਾਲ ਨਾਲ ਸਿੱਖ ਧਰਮ ਵਿਚ ਮਾਸ ਦੀ ਮਨਾਹੀ ਦੱਸਣ ਵਾਲੀਆਂ ਕਿਤਾਬਾਂ ਵੀ ਰੱਖੀਆਂ ਹੋਈਆਂ ਹਨ।" ਅਗੇ ਚੱਲ ਕੇ ਜਿਮ ਨੇ ਕਿਹਾ ਕਿ "ਸਿੱਖਾਂ ਵਿਚੋਂ ਸਾਡੇ ਮੈਂਬਰ ਬਹੁਤ ਘੱਟ ਹਨ। ਸਿੱਖਾਂ ਤੇ ਵਿਸ਼ੇਸ਼ ਕਰ ਕੇ ਨਾਮਧਾਰੀਆਂ ਵਿਚੋਂ ਸਾਡੀ ਸੰਸਥਾ ਦੇ ਮੈਂਬਰ ਬਣਨ ਤਾਂ ਸਾਨੂੰ ਹੋਰ ਵੀ ਮਦਦ ਮਿਲੇਗੀ।" ਜਿਸ ਨੇ ਇਸ ਗੱਲ ਦਾ ਜ਼ਿਕਰ ਵੀ ਕੀਤਾ ਕਿ ਪਿਛਲੇ ਦੌਰੇ ਸਮੇਂ ਸਤਿਗੁਰੂ ਜੀ ਨੇ ਸ਼ਾਕਾਹਾਰੀ ਸਭਾ ਤੇ ਸੌਇਲ ਐਸੋਸੀਏਸ਼ਨ (ਜੋ ਖਾਦਾਂ ਦੀ ਵਰਤੋਂ ਵਿਰੁਧ ਤਜਰਬੇ ਕਰਦੀ ਹੈ) ਦਾ ਪ੍ਰਸਪਰ ਮੇਲ ਕਰਾਉਣ ਦੇ ਜਤਨ ਆਰੰਭੇ ਸਨ ਜਿਸ ਵਿਚ ਸ਼ਾਕਾਹਾਰੀ ਸਭਾ ਵਲੋਂ ਪੂਰਾ ਸਹਿਯੋਗ ਦਿੱਤਾ ਗਿਆ ਸੀ। ਜਿਮ ਪਿਮ ਦੀ ਅੰਗਰੇਜ਼ੀ ਦੀ ਇਸ ਸੰਖੇਪ ਤਕਰੀਰ ਦਾ ਨਾਲੋ ਨਾਲ ਪੰਜਾਬੀ ਅਨੁਵਾਦ ਸਵਰਨ ਸਿੰਘ ਸਨੇਹੀ ਨੇ ਕੀਤਾ।

ਪਿਮ ਤੋਂ ਪਿਛੋਂ ਸਤਿਗੁਰੂ ਜੀ ਨੇ ਫਰਮਾਇਆ ਕਿ ਇਹ ਪੱਛਮੀ ਲੋਕ ਸਾਡੇ ਪੂਰਬ ਵੱਲ ਦੇਖਕੇ ਮਾਸ ਖਾਣਾ ਛੱਡ ਰਹੇ ਹਨ ਪਰ ਦੁਖ ਦੀ ਗੱਲ ਹੈ ਕਿ ਪੂਰਬ ਵਾਲੇ ਲੋਕ ਪੱਛਮ ਦੀ ਵਿਚਾਰਧਾਰਾ ਅਪਣਾ ਕੇ ਮਾਸ ਸ਼ਰਾਬ ਦੀ ਵਰਤੋਂ ਤੇ ਜ਼ੋਰ ਦੇ ਰਹੇ ਹਨ। ਉਨ੍ਹਾਂ ਦੱਸਿਆ ਕਿ ਗੁਰੂ ਸਾਹਿਬਾਂ ਨੇ ਨਾ ਆਪ ਮਾਸਾਹਾਰ ਕੀਤਾ ਹੈ ਤੇ ਨਾ ਕਰਨ ਲਈ ਹੁਕਮ ਦਿੱਤਾ ਹੈ। ਇਸ ਲਈ ਸਾਨੂੰ, ਇਨ੍ਹਾਂ ਵਿਦੇਸ਼ੀਆਂ ਨੂੰ ਵੀ ਇਸ ਪਾਸੇ ਤੁਰਨ ਵਿਚ ਯੋਗ ਮਦਦ ਦੇਣੀ ਚਾਹੀਦੀ ਹੈ।

2 ਸਤੰਬਰ, ਸਵੇਰੇ ਵਾਰ ਦਾ ਕੀਰਤਨ ਕੇਹਰ ਸਿੰਘ ਬਾਹੜਾ ਦੇ ਘਰ (ਈਸਟਹਾਮ) ਹੋਇਆ। ਲੰਗਰ ਸਭ ਨੂੰ ਵਰਤਾਇਆ ਗਿਆ। ਫਿਰ ਸਤਿਗੁਰੂ ਜੀ, ਸਿੱਖਾਂ ਦੀ ਘਰੀਂ ਚਰਨ ਪਾਉਣ ਲਈ ਰਵਾਨਾ ਹੋਏ।

ਸ਼ਾਮ ਨੂੰ 3 ਵਜੇ ਹੇਵਰਿੰਗ ਦੇ ਮੇਅਰ ਨਾਲ ਸਤਿਗੁਰੂ ਜੀ ਦੀ ਭੇਟ ਹੋਣੀ ਸੀ। ਹੇਵਰਿੰਗ ਦੇ ਟਾਊਨ ਹਾਲ ਵਿਚ ਹੀ ਇਹ ਪ੍ਰੋਗਰਾਮ ਆਯੋਜਤ ਕੀਤਾ ਗਿਆ ਸੀ। ਠੀਕ ਤਿੰਨ ਵਜੇ ਸਤਿਗੁਰੂ ਜੀ ਨੇ ਟਾਊਨ ਹਾਲ ਵਿਚ ਦਰਸ਼ਨ ਦਿੱਤੇ। ਆਪ ਜੀ ਦੇ ਨਾਲ

ਸਵਰਨ ਸਿੰਘ ਸਨੇਹੀ, ਜਨਰਲ ਸਕੱਤਰ ਇੰਗਲੈਂਡ ਦੀ ਨਾਮਧਾਰੀ ਸੰਗਤ—ਸ੍ਰੀ ਕੇ. ਐਸ. ਭਮਰਾ, ਦੀ ਨਾਮਧਾਰੀ ਸੰਗਤ ਲੰਡਨ ਦੇ ਪ੍ਰਧਾਨ ਸ੍ਰੀ ਅਜੀਤ ਸਿੰਘ, ਲੰਡਨ ਦੇ ਖਜ਼ਾਨਚੀ ਸ੍ਰੀ ਨਿਰੰਜਨ ਸਿੰਘ ਗਹੀਰ, ਮਾਸਟਰ ਮਹਿੰਦਰ ਸਿੰਘ, ਗੁਰਮੀਤ ਸਿੰਘ ਵਿਰਦੀ, ਅਮਰਜੀਤ ਤੇ ਜਸਵਿੰਦਰ ਸਿੰਘ ਭਮਰਾ ਆਦਿ ਕਾਫ਼ੀ ਸੰਗਤਾਂ ਹਾਜ਼ਰ ਹਨ।

ਇਕ ਚੰਗੇ ਵੱਡੇ ਹਾਲ ਵਿਚ ਸਤਿਗੁਰੂ ਜੀ ਦਾ ਸੁਆਗਤ ਕਰਦਿਆਂ ਮੇਅਰ ਕੋਫਿਨ ਨੇ ਪ੍ਰਸੰਤਾ ਪ੍ਰਗਟ ਕੀਤੀ। ਉਹਨੇ ਕਿਹਾ ਕਿ ਤੁਸੀਂ ਸ਼ਾਕਾਹਾਰੀ ਹੋ ਤੇ ਮੈਂ ਵੀ ਮਾਸ ਨਹੀਂ ਖਾਂਦਾ। ਪਿਛਲੇ 55 ਸਾਲਾਂ ਵਿਚ ਇਕ ਵਾਰ ਵੀ ਮਾਸ ਨਹੀਂ ਖਾਧਾ। ਤੁਸੀਂ ਸ਼ਰਾਬ ਤੋਂ ਮਨ੍ਹਾ ਕਰਦੇ ਹੋ। ਮੈਂ ਸ਼ਰਾਬ ਦੀ ਇਕ ਬੂੰਦ ਵੀ ਨਹੀਂ ਪੀਤੀ। ਸਿਗਰਟ ਤੋਂ ਤੁਸੀਂ ਵੀ ਦੂਰ ਰਹਿੰਦੇ ਹੋ ਤੇ ਸਿਗਰਟ ਕਦੇ ਮੈਂ ਵੀ ਨੇੜੇ ਨਹੀਂ ਲਿਆਂਦੀ। ਇਸ ਤਰ੍ਹਾਂ ਸਾਡੇ ਦੋਹਾਂ ਧਰਮਾਂ ਵਿਚ ਕਾਫੀ ਗੱਲਾਂ ਸਾਂਝੀਆਂ ਹਨ। ਮੇਅਰ ਫਰੈਂਕ ਕੋਫਿਨ ਨੇ ਕਿਹਾ। ਸਤਿਗੁਰੂ ਜੀ ਨੇ ਇਸ ਗੱਲ ਤੇ ਹਾਰਦਿਕ ਖੁਸ਼ੀ ਪਰਗਟਾਉਂਦਿਆਂ ਕਿਹਾ ਕਿ ਜੇ ਇਸ ਤਰ੍ਹਾਂ ਸੁਮੇਲ ਵਾਲੀਆਂ ਗੱਲਾਂ ਹੀ ਲੱਭ ਕੇ ਇਕ ਦੂਜੇ ਦੇ ਨੇੜੇ ਆਉਣ ਦਾ ਜਤਨ ਕੀਤਾ ਜਾਵੇ ਤਾਂ ਦੁਨੀਆਂ ਤਬਾਹੀ ਤੋਂ ਬਚ ਸਚਦੀ ਹੈ। ਅਗੇ ਚਲ ਕੇ ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਈ ਦੇਸ਼ ਆਜ਼ਾਦੀ ਦੀ ਲਹਿਰ ਦਾ ਜ਼ਿਕਰ ਕਰਦਿਆਂ ਦਸਿਆ ਕਿ ਉਨ੍ਹਾਂ ਦੀ ਪ੍ਰਦੇਸ਼ ਗਵਨ ਸ਼ਤਾਬਦੀ ਦੇ ਸਬੰਧ ਵਿਚ ਇੰਗਲੈਂਡ ਵਿਚ ਵੀ ਇਕ ਸਮਾਗਮ ਕਰਨ ਦੀ ਯੋਜਨਾ ਬਣ ਰਹੀ ਹੈ।

ਇਹ ਪੁਛੇ ਜਾਣ ਤੇ ਕਿ ਕੀ ਇਥੇ ਦੇ ਦੌਰੇ ਸਮੇਂ ਤੁਹਾਨੂੰ ਕਦੇ ਕੋਈ ਔਖਿਆਈ ਪੇਸ਼ ਤਾਂ ਨਹੀਂ ਆਉਂਦੀ। ਸਤਿਗੁਰੂ ਜੀ ਨੇ ਫਰਮਾਇਆ ਕਿ ਪਾਣੀ ਪ੍ਰਾਪਤ ਕਰਨ ਦੀ ਸਮਸਿਆ ਜ਼ਰੂਰ ਪੇਸ਼ ਆਉਂਦੀ ਹੈ ਭਾਵੇਂ ਉਹ ਥੋਹੜੇ ਬਹੁਤੇ ਜਤਨਾਂ ਨਾਲ ਪ੍ਰਾਪਤ ਕਰ ਲਿਆ ਜਾਂਦਾ ਹੈ। ਪਰ ਜੇ ਕੋਈ ਸਰਕਾਰੀ ਪਧਰ ਤੇ ਇਸ ਲਈ ਗੱਲ ਚੱਲ ਸਕੇ ਤਾਂ ਇਹ ਵੀ ਸਮੱਸਿਆ ਸੁਲਝ ਸਕਦੀ ਹੈ।

ਟਾਊਨ ਹਾਲ ਵਿਚ ਲਗ ਪਗ ਪੌਣਾ ਘੰਟਾ ਲਗ ਗਿਆ। ਮੇਅਰ ਤੋਂ ਛੁਟੀ ਲਈ ਕਿਉਂਕਿ ਚਾਰ ਵਜੇ ਦੇ ਲਗ ਪਗ ਸਰਦਾਰ ਲਖਮੀਰ ਸਿੰਘ ਹੋਰਾਂ ਦੇ ਘਰ ਸਾਧ ਸੰਗਤ ਦੀ ਇਕਤਰਤਾ ਬੁਲਾਈ ਗਈ ਸੀ ਜਿਸ ਵਿਚ ਗਿਆਨੀ ਕੇਸਰ ਸਿੰਘ ਰੀਹਲ ਦੇ ਚੜ੍ਹਾਈ ਕਰ ਜਾਣ ਨਾਲ ਇੰਗਲੈਂਡ ਦੀ ਨਾਮਧਾਰੀ ਸੰਗਤ ਦੀ ਪ੍ਰਧਾਨਗੀ ਦੀ, ਖਾਲੀ ਹੋਈ ਜਗਾ ਨੂੰ ਪੂਰਿਆਂ ਕੀਤਾ ਜਾਣਾ ਸੀ। ਮੀਟਿੰਗ ਤੋਂ ਪਹਿਲਾਂ ਇਥੇ ਹੀ ਸ਼ਾਮ ਦਾ ਨਾਮ ਸਿਮਰਨ ਹੋਇਆ। ਫਿਰ ਮੀਟਿੰਗ ਲਗ ਪਗ ਦੋ ਘੰਟੇ ਹੁੰਦੀ ਰਹੀ ਕਿਉਂਕਿ ਹਾਲੈਂਡ ਦੇ ਦੌਰੇ ਸਬੰਧੀ ਵੀ ਕਈ ਵਿਚਾਰਾਂ ਇਥੇ ਕੀਤੀਆਂ ਗਈਆਂ। ਇਸ ਮੀਟਿੰਗ ਵਿਚ ਸਰਬ ਸੰਮਤੀ ਨਾਲ ਸੰਤ ਪ੍ਰੀਤਮ ਸਿੰਘ ਰੀਹਲ ਪ੍ਰਧਾਨ ਚੁਣੇ ਗਏ। ਬਾਕੀ ਦੀ ਚੋਣ ਪ੍ਰਧਾਨ ਦੀ ਮਰਜ਼ੀ ਅਨੁਸਾਰ ਹੇਠ ਲਿਖੇ ਅਨੁਸਾਰ ਹੋਈ—

ਮੀਤ ਪ੍ਰਧਾਨ —ਮਾਸਟਰ ਮਹਿੰਦਰ ਸਿੰਘ
ਜਨਰਲ ਸਕਤਰ —ਸ੍ਰੀ ਕੇ. ਐਸ. ਭਮਰਾ
ਮੀਤ ਸਕਤਰ —ਸ੍ਰੀ ਨਰੰਜਨ ਸਿੰਘ ਗਹੀਰ
ਖਜ਼ਾਨਚੀ —ਸ੍ਰੀ ਜਗਮੋਹਨ ਸਿੰਘ ਹੰਸਪਾਲ
ਮੀਤ ਖਜ਼ਾਨਚੀ —ਸ੍ਰੀ ਚੈਂਚਲ ਸਿੰਘ
ਹਿਸਾਬ ਕਿਤਾਬ ਪੜਤਾਲੀਆ—ਸ੍ਰੀ ਜਗਦੀਸ਼ ਸਿੰਘ ਮਾਨ
ਸ੍ਰੀ ਗੁਰਚਰਨ ਸਿੰਘ (ਲੀਡਜ਼)
,, ਗੁਰਬਖਸ਼ ਸਿੰਘ ਸ਼ੌਕ ਲੈਸਟਰ
,, ਕੇਸਰ ਸਿੰਘ ਮਠਾਰੂ ਵੂਲਵਰਹੈਂਪਟਨ
,, ਬਲਵੰਤ ਸਿੰਘ ਰੂਪਰਾਇ ਬਰਮਿੰਘਮ
,, ਕਰਤਾਰ ਸਿੰਘ ਨੌਟਿੰਘਮ
,, ਸਵਰਨ ਸਿੰਘ ਭਚੂ ਕਵਿੰਟਰੀ
" ਜੋਗਿੰਦਰ ਸਿੰਘ ਵਿਲਖੂ ਸਾਊਥਾਲ
,, ਸਤਬਚਨ ਸਿੰਘ ,,
,, ਗੁਰਬਚਨ ਸਿੰਘ ਸਿਆਨ
,, ਗੁਰਮੀਤ ਸਿੰਘ ਵਿਰਦੀ (ਵਿਦਿਅਕ ਜਥਾ)
,, ਤਰਸੇਮ ਸਿੰਘ ਭਮਰਾ ,,

ਇਥੇ ਹੀ ਸਰਬ ਸੰਮਤੀ ਨਾਲ ਇਹ ਵੀ ਫੈਸਲਾ ਕੀਤਾ ਗਿਆ ਕਿ ਨਾਮਧਾਰੀ ਸੰਗਤ ਲੰਡਨ ਨੂੰ ਨਾਮਧਾਰੀ ਸੰਗਤ ਇੰਗਲੈਂਡ ਵਿਚ ਹੀ ਸ਼ਾਮਲ ਕਰ ਦਿਤਾ ਜਾਵੇ । ਇਸ ਮੀਟਿੰਗ ਦੇ ਇਨ੍ਹਾਂ ਫੈਸਲਿਆਂ ਨਾਲ ਅੱਜ ਦੀ ਕਾਰਗੁਜ਼ਾਰੀ ਦਾ ਭੋਗ ਪਿਆ । ਰਾਤ ਦਾ ਡੇਰਾ ਸਾਊਥਾਲ ਸੀ ।

ਸਵੇਰੇ (13 ਸਤੰਬਰ) ਆਸਾ ਦੀ ਵਾਰ ਓਸਵਾਲਡ ਰੋਡ ਦੇ ਗੁਰਦੁਆਰੇ ਵਿਚ ਲਾਈ ਗਈ । ਇਸ ਤੋਂ ਪਿਛੋਂ ਆਈ ਸਾਧ ਸੰਗਤ ਦੀ ਲੰਗਰ ਆਦਿ ਦੀ ਸੇਵਾ ਜੁਗਿੰਦਰ ਸਿੰਘ ਕਲਸੀ ਵਲੋਂ ਕੀਤੀ ਗਈ । ਦਿਨੇ ਸਿਖਾਂ ਦੇ ਘਰਾਂ ਵਿਚ ਚਰਨ ਪਾਉਣ ਦਾ ਪਰੋਗਰਾਮ ਸੀ ਸੋ ਸਤਿਗੁਰੂ ਜੀ ਸਾਰਾ ਸਮਾਂ ਉਧਰ ਰੁਝੇ ਰਹੇ । ਸਾਊਥਾਲ ਦਾ ਇਲਾਕਾ ਇਕ ਤਰ੍ਹਾਂ ਨਾਲ ਪੰਜਾਬ ਹੀ ਸਮਝਿਆ ਜਾ ਸਕਦਾ ਹੈ ਕਿਉਂਕਿ ਇਸ ਇਲਾਕੇ ਵਿਚ ਗੈਰ ਪੰਜਾਬੀ ਜਾਂ ਗੈਰ ਭਾਰਤੀ ਬਹੁਤ ਘਟ, ਭਾਵ ਨਾ ਹੋਣ ਦੇ ਬਰਾਬਰ ਹੀ ਹਨ ।

ਸ਼ਾਮ ਦੇ ਦੀਵਾਨ ਤੋਂ ਪਹਿਲਾਂ ਅਜ ਕੁਛ ਪੰਜਾਬੀ ਸੱਜਣਾਂ ਦੇ ਜਤਨਾਂ ਨਾਲ ਸੰਪਰਕ ਕਮਿਸ਼ਨ ਦੇ ਇਕ ਉਘੇ ਮੈਂਬਰ ਰਾਬਰਟ ਹੈਦਰਿੰਗਟਨ (ਐਲਡਰਮੈਨ) ਤੇ ਵਿਦਿਅਕ ਕਮੇਟੀ ਦੀ ਮੈਂਬਰ ਜੂਨ ਸ਼ਿਪਟਨ ਦੀ ਸਚੇ ਪਾਤਸ਼ਾਹ ਜੀ ਨਾਲ ਮੁਲਾਕਾਤ ਦਾ ਪਰਬੰਧ ਕੀਤਾ ਗਿਆ ਸੀ ।। ਇਹ ਮਿਲਣੀ ਜੁਗਿੰਦਰ ਸਿੰਘ ਕਲਸੀ ਦੇ ਘਰ ਸਾਊਥਾਲ ਹੀ ਹੋਈ ।

↑ ਪਿਛਲੇ ਇਕ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਵੂਲਵਰਹੈਂਪਟਨ ਦੇ ਮੇਅਰ ਵੱਲੋਂ ਕੀਤੇ ਗਏ ਸੁਆਗਤ ਸਮੇਂ

ਪਿਛਲੇ ਇਕ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ → ਤੇ ਸ੍ਰੀ ਮਹਾਰਾਜ ਜੀ ਦਾ ਸ਼ਾਨਦਾਰ ਸੁਆਗਤੀ ਦ੍ਰਿਸ਼

↓ ਪਿਛਲੇ ਇਕ ਦੌਰੇ ਸਮੇਂ ਸਾਊਥਾਲ ਦੇ ਗੁਰਦੁਆਰੇ ਵਿਚ ਦੀਵਾਨ ਦਾ ਦ੍ਰਿਸ਼ ।



ਸ੍ਰੀ ਪ੍ਰੀਤਮ ਸਿੰਘ ਜੀ ਰੀਹਲ
ਪ੍ਰਧਾਨ, ਨਾਮਧਾਰੀ ਸੰਗਤ ਯੂ. ਕੇ.



ਸ੍ਰੀ ਕੇ. ਐਸ. ਭਮਰਾ, ਪ੍ਰਧਾਨ
ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ
ਸ਼ਤਾਬਦੀ ਸਮਿਤੀ (ਇੰਗਲੈਂਡ)

ਠੀਕ ਵਕਤ ਸਿਰ ਦੋਵੇਂ ਪ੍ਰਾਹੁੰਣੇ ਕੁਛ ਹੋਰ ਸਾਥੀਆਂ ਸਮੇਤ ਡਾਊਥਾਲ ਪੁਜ ਗਏ ਸਨ ।

ਇਹ ਮੀਟਿੰਗ ਤਕਰੀਬਨ ਪੌਣਾ ਘੰਟਾ ਚਲੀ । ਜਿਸ ਵਿਚ ਸਤਿਗੁਰੂ ਜੀ ਨੇ ਸ਼ਤਾਬਦੀ ਬਾਰੇ ਦਸਦਿਆਂ ਅਗਲੇ ਸਾਲ ਕੋਈ ਸਮਾਗਮ ਇੰਗਲੈਂਡ ਵਿਚ ਕਰਨ ਦੀ ਸੰਭਾਵਨਾ ਪ੍ਰਗਟਾਈ । ਰਾਬਰਟ ਹੈਦਰਿੰਗਟਨ ਨੇ ਆਪਣੇ ਵਲੋਂ ਉਸ ਵਿਚ ਪੂਰਾ ਸਹਿਯੋਗ ਦੇਣ ਦਾ ਭਰੋਸਾ ਦਿਵਾਇਆ । ਗਲ ਬਾਤ ਵਿਚ ਪਾਣੀ ਦੀ ਸਮਸਿਆ ਇਥੇ ਵੀ ਪ੍ਰਗਟ ਹੋਈ । ਕੂਕਿਆਂ ਦੀ ਕਰੜੀ ਮਰਯਾਦਾ ਤੋਂ ਡਰਦਿਆਂ ਰਾਬਰਟ ਨੇ ਸ਼ੁਗਲ ਨਾਲ ਹਸਦਿਆਂ ਕਿਹਾ ''ਤਦ ਮੈਂ ਕੂਕਾ ਨਹੀਂ ਬਣ ਸਕਾਂਗਾ ।''

ਸ਼ਾਮ ਨੂੰ ਜਥੇਦਾਰ ਬਾਵਾ ਸਿੰਘ ਨੇ ਨਾਮਧਾਰੀ ਸ਼ਹੀਦਾਂ ਬਾਰੇ ਵਿਚਾਰ ਪੇਸ਼ ਕਰਦਿਆਂ ਦੀਵਾਨ ਲਾਇਆ । ਸੰਗਤ ਨਾਲ ਹਾਲ ਭਰਿਆ ਪਿਆ ਸੀ । ਕੀਰਤਨ ਸੰਤ ਦਿਆਲ ਸਿੰਘ ਦੇ ਜਥੇ ਨੇ ਕੀਤਾ । ਸਵਰਨ ਸਿੰਘ ਸਨੇਹੀ ਨੇ ਅਮ੍ਰਿਤਸਰ ਦੇ ਸ਼ਹੀਦਾਂ ਬਾਰੇ ਸੰਖੇਪ ਤਕਰੀਰ ਕਰ ਕੇ 100 ਸਾਲ ਪਹਿਲਾਂ ਦੀ ਤੇ ਵਰਤਮਾਨ ਦਸ਼ਾ ਤੋਂ ਸਰੋਤਿਆਂ ਨੂੰ ਜਾਣੂ ਕਰਵਾਇਆ । ਇਸੇ ਪਰੋਗਰਾਮ ਵਿਚ ਸਨੇਹੀ ਵਲੋਂ, ਅੰਮ੍ਰਿਤਸਰ ਦੇ ਸ਼ਹੀਦੀ ਸਥਾਨ ਸਬੰਧੀ ਪੰਜਾਬ ਦੇ ਗਵਰਨਰ ਵਲੋਂ ਕੀਤੀ ਗਈ ਕਾਰਵਾਈ ਤੇ ਦੁਖ ਪ੍ਰਗਟ ਕਰਦਿਆਂ ਇਕ ਮਤੇ ਰਾਹੀਂ ਗਵਰਨਰ ਤੋਂ ਮੰਗ ਕੀਤੀ ਗਈ ਕਿ ਉਹ ਸ਼ਹੀਦੀ ਸਥਾਨ ਨਾਮਧਾਰੀ ਦਰਬਾਰ ਨੂੰ ਦਿਤਾ ਜਾਵੇ । ਇਹ ਮਤਾ ਸਰਬ ਸੰਮਤੀ ਨਾਲ ਪਾਸ ਕੀਤਾ ਗਿਆ ।

ਮਤੇ ਦੇ ਪਾਸ ਹੋਣ ਪਿਛੋਂ ਸਤਿਗੁਰੂ ਜੀ ਨੇ ਕਿਰਪਾ ਕੀਤੀ । ਆਪ ਨੇ ਕੇਸਾਂ ਦੀ ਬੇਅਦਬੀ ਦਾ ਰਿਵਾਜ ਪੈਣ ਤੇ ਦੁਖ ਪ੍ਰਗਟ ਕੀਤਾ ਤੇ ਫੁਰਮਾਇਆ ਕਿ ਭਾਈ ਤਾਰੂ ਸਿੰਘ ਨੇ ਵੀ ਇਹੋ ਅੰਮ੍ਰਿਤ ਛਕਿਆ ਸੀ ਪਰ ਉਸ ਦਾ ਵਿਸ਼ਵਾਸ ਇੰਨਾ ਦ੍ਰਿੜ ਸੀ ਕਿ ਉਸ ਦੇ ਕੇਸ ਨਹੀਂ ਸਨ ਕਟੇ ਜਾ ਸਕੇ । ਪੁਰਾਣੇ ਸਿਖਾਂ ਨੇ ਸਿਰ ਦਿਤੇ ਹਨ ਪਰ ਕੇਸ ਨਹੀਂ ਕਟਵਾਏ । ਪਰ ਅਜ ਉਹ ਕੇਸ ਕੇਵਲ ਕੁਛ ਮਾਇਆ ਦੇ ਲਾਲਚ ਤੇ ਫੈਸ਼ਨ ਪ੍ਰਸਤੀ ਕਾਰਨ ਆਪਣੇ ਆਪ ਕਟਵਾਉਣ ਤੇ ਵੀ ਕੋਈ ਦੁਖ ਅਨੁਭਵ ਨਹੀਂ ਕਰਦਾ । ਇਹ ਮਾੜੀ ਗੱਲ ਹੈ । ਸਚੇ ਪਾਤਸ਼ਾਹ ਜੀ ਨੇ ਇਸਰਾਈਲੀਆਂ ਦੇ ਇਕ ਧਰਮ 'ਰੂਹੂ ਇਸਰਾਈਲੀ' ਦੇ ਦੋ ਬੰਦਿਆਂ ਦੀ ਗੱਲ ਸੁਣਾਉਂਦਿਆਂ ਦਸਿਆ ਕਿ ਇਸ ਧਰਮ ਨੂੰ ਮੰਨਣ ਵਾਲੇ ਲੋਕ ਵੀ ਕੇਸ ਰਖਦੇ ਤੇ ਪਗਾਂ ਬੰਨ੍ਹਦੇ ਹਨ । ਅਫਰੀਕਾ ਵਿਚ ਅਜਿਹੇ ਲੋਕ ਕਾਫੀ ਹਨ । ਦੋ ਬੰਦੇ ਇਕੋ ਥਾਂ ਕੰਮ ਕਰਦੇ ਸਨ ਜਿਨ੍ਹਾਂ ਵਿਚੋਂ ਇਕ ਕੇਸ ਤੇ ਪਗ ਤੋਂ ਰਹਿਤ ਸੀ । ਜਦ ਉਸ ਨੂੰ ਇਸ ਦਾ ਕਾਰਨ ਪੁਛਿਆ ਗਿਆ ਤਾਂ ਉਹਨੇ ਕਿਹਾ ਕਿ ਕੇਸਾਂ ਵਾਲਾ ਠੀਕ ਹੈ ਮੈਂ ਗਲਤ ਹਾਂ ਪਰ ਛੇਤੀ ਹੀ ਮੈਂ ਵੀ ਆਪਣੇ ਆਪ ਨੂੰ ਠੀਕ ਕਰਨ ਦਾ ਜਤਨ ਕਰਾਂਗਾ ਕਿਉਂਕਿ ਜੇ ਮੈਂ ਇਸੇ ਹਾਲਤ ਵਿਚ ਮਰ ਗਿਆ ਤਾਂ ਨਰਕਾਂ ਵਿਚ ਜਾਵਾਂਗਾ ਕਿਉਂ ਜੁ ਮੈਂ ਆਪਣੇ ਧਰਮ ਤੋਂ ਪਤਿਤ ਹਾਂ । ਸਾਨੂੰ ਵੀ ਉਹਨਾਂ ਤੋਂ ਸਿਖਿਆ ਲੈਣੀ ਚਾਹੀਦੀ ਹੈ ।

ਵਿਸ਼ਵਾਸ ਤੇ ਸਿਦਕ ਬਾਰੇ ਆਪ ਨੇ ਆਖਿਆ ਕਿ ਸਿਖੀ ਤਾਂ ਹੈ ਹੀ ਸਿਦਕ ਨਾਲ । ਵਿਸ਼ਵਾਸ ਭਰੋਸੇ ਬਿਨਾਂ ਸਿਖੀ ਨਹੀਂ । ਆਪਣੇ ਉਪਦੇਸ਼ ਨੂੰ ਸਮਾਪਤ ਕਰਦਿਆਂ ਆਪ ਨੇ

ਇਥੇ ਵੀ ਸਾਰੇ ਵਿਚਾਰਾਂ ਵਾਲੇ ਸਿਖਾਂ ਨੂੰ ਇਕ ਹੋਣ ਦਾ, ਰਲ ਮਿਲ ਕੇ ਪੁਰਬ ਮਨਾਉਣ ਦਾ ਤੇ ਪ੍ਰਸਪਰ ਪਿਆਰ ਨਾਲ ਰਹਿਣ ਦਾ ਰਸਤਾ ਅਪਨਾਉਣ ਲਈ ਕਿਹਾ।

4 ਸਤੰਬਰ ਸਵੇਰੇ ਹਰ ਰੋਜ ਵਾਂਗ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਫਿਰ ਸਾਊਥਾਲ ਹੋਇਆ। ਲੰਗਰ ਅਜ ਦਾ ਮੇਡਨਹੈਡ ਸੀ। ਇਸ ਲਈ ਵਾਰ ਦਾ ਭੋਗ ਪੈਣ ਤੇ ਛੇਤੀ ਹੀ ਮੇਡਨਹੈਡ ਲਈ ਤਿਆਰੀਆਂ ਹੋਈਆਂ। ਉਥੇ ਪੁਜ ਕੇ ਨਾਮਧਾਰੀ ਸੰਗਤ ਦੇ ਜਨਰਲ ਸਕਤਰ ਸ੍ਰੀ ਭਮਰਾ ਸਾਹਿਬ ਦੇ ਘਰ ਲੰਗਣ ਛਕਣ ਪਿਛੋਂ ਮੇਡਨਹੈਡ ਤੇ ਸਲੋ ਹੁੰਦੇ ਹੋਏ ਲੰਡਨ ਪੁਜੇ। ਲੰਡਨ ਦੇ ਕੁਛ ਰਹਿ ਗਏ ਘਰੀਂ ਚਰਨ ਪਾਉਂਦੇ ਪਾਉਂਦੇ ਰਾਤ ਨੂੰ ਵਾਪਸ ਰਮਫੋਰਡ ਪੁਜੇ ਜਿਥੇ ਪਹਿਲਾਂ ਹੀ ਸੰਗਤਾਂ ਦੀ ਭੀੜ ਸੀ।

5 ਸਤੰਬਰ ਦੀ ਆਸਾ ਦੀ ਵਾਰ ਦਾ ਕੀਰਤਨ ਰਾਗੀ ਸਿੰਘਾਂ ਨੇ ਸਵਰਗਵਾਸੀ ਗਿ: ਭਜਨ ਸਿੰਘ ਦੇ ਘਰ ਹੀ ਕੀਤਾ। ਲੰਗਰ ਦਾ ਯਥਾਸ਼ਕਤਿ ਪ੍ਰਬੰਧ ਕੀਤਾ ਗਿਆ ਸੀ। ਅਜ ਸੁਵਖਤੇ ਹੀ ਹਾਲੈਂਡ ਵਾਸਤੇ ਵਿਦਿਆ ਹੋਣਾ ਸੀ। ਇਸ ਲਈ ਸਭ ਸੰਗਤਾਂ ਪ੍ਰਸ਼ਾਦਾ ਛਕ ਕੇ ਛੇਤੀ ਛੇਤੀ ਤਿਆਰ ਹੋ ਗਈਆਂ, ਕੁਛ ਇਸ ਦੌਰੇ ਦੀ ਸਮਾਪਤੀ ਤੇ ਸਚੇ ਪਾਤਸ਼ਾਹ ਜੀ ਨੂੰ ਵਿਦਾ ਕਰਨ ਤੇ ਕੁਛ ਹਾਲੈਂਡ ਤਕ ਨਾਲ ਜਾਣ ਵਾਸਤੇ। ਹਾਰਵਿਚ ਦੀ ਬੰਦਰਗਾਹ ਤੋਂ ਹਾਲੈਂਡ ਦੀ ਹੁਕ (ਹੁਕ ਆਫ ਹਾਲੈਂਡ) ਵਾਸਤੇ ਸਮੁੰਦਰੀ ਨਿਕੇ ਜਹਾਜ਼ ਵਿਚ ਜਾਣ ਦਾ ਪਰੋਗਰਾਮ ਬਣ ਚੁਕਾ ਸੀ। ਇਸ ਲਈ ਹਾਰਵਿਚ ਤਕ ਸਭ ਸੰਗਤਾਂ ਵਿਦਾ ਕਰਨ ਗਈਆਂ। ਇਕ ਵਾਰੀ ਤਾਂ ਪਲੇਟ ਫਾਰਮ ਦੇ ਬਾਹਰ ਸਫੈਦ ਬਸਤਰਾਂ ਵਾਲੀ ਭੀੜ ਨੇ ਬਾਕੀ ਸਭ ਨੂੰ ਹੈਰਾਨੀ ਵਿਚ ਪਾ ਦਿਤਾ ਕਿ ਇਹ ਕੌਣ ਤੇ ਕਿਉਂ ਇਕਠੇ ਹੋਏ ਹਨ।

ਜਿਸ ਬੰਦਰਗਾਹ ਤੋਂ ਹਾਲੈਂਡ ਲਈ ਵਿਦਾ ਹੋਣਾ ਸੀ ਉਹ ਕੋਈ ਇੰਨੀ ਵਡੀ ਨਹੀਂ ਆਖੀ ਜਾ ਸਕਦੀ ਪਰ ਇੰਨੀ ਛੋਟੀ ਵੀ ਨਹੀਂ ਸਮਝਣੀ ਚਾਹੀਦੀ। ਆਖਰ ਨਿਕੇ ਮੋਟੇ ਜਹਾਜ਼ ਇਸ ਵਿਚ ਖੜ੍ਹਦੇ ਹਨ। ਇਹ ਹੈ 'ਹਾਰਵਿਚ' ਜਿਥੇ 5-9-71 ਦੇ 11 ਵਜੇ ਸਵੇਰੇ, ਸੰਗਤਾਂ ਸਤਿਗੁਰੂ ਜੀ ਨੂੰ ਵਿਦਾ ਕਰਨ ਆਈਆਂ। ਨਾਮਧਾਰੀ ਸੰਗਤਾਂ ਨੇ ਪਲੇਟ ਫਾਰਮ ਦਾ ਹੀ ਰੰਗ ਸੁਫੈਦ ਕਰ ਦਿਤਾ ਜਾਪਦਾ ਸੀ। ਹਰ ਕੋਈ ਇਸ ਭੀੜ ਵਲ ਵੇਖ ਕੇ ਅੰਦਾਜ਼ਾ ਲਾਉਂਦਾ ਸੀ ਕਿ ਜਿਸ ਨੂੰ ਇੰਨੇ ਜਣੇ ਅਜ ਵਿਦਾ ਆਖਣ ਲਈ ਹੀ ਲੰਡਨ ਤੋਂ ਹਾਰਵਿਚ ਪੁਜੇ ਹਨ ਉਹ ਵੀ ਕਿੰਨੀ ਮਹਾਨ ਤੇ ਪਿਆਰੀ ਸ਼ਖਸੀਅਤ ਹੋਇਗੀ।

ਦੀ ਨਾਮਧਾਰੀ ਸੰਗਤ ਲੰਡਨ (ਜੋ ਹੁਣ ਨਾਮਧਾਰੀ ਸੰਗਤ ਯੂ. ਕੇ, ਵਿਚ ਸੰਮਿਲਤ ਕਰ ਦਿਤੀ ਗਈ ਹੈ) ਦੇ ਰਹਿ ਚੁਕੇ ਪ੍ਰਧਾਨ ਸ੍ਰੀ ਅਜੀਤ ਸਿੰਘ ਨੂੰ ਬਹੁਤ ਪਾਠਕ ਤੇ ਵਿਸ਼ੇਸ਼ ਕਰ ਕੇ ਵਿਦਿਅਕ ਜਥਿਆਂ ਵਾਲੇ ਜਾਣਦੇ ਹੋਣਗੇ। ਕੁਛ ਵਰ੍ਹੇ ਪਹਿਲਾਂ ਉਹ ਦਿਲੀ ਦੇ ਜਥੇ ਦੀ ਸਕਤਰੀ ਛਡਕੇ ਇਥੋਂ ਦੀ ਸੰਗਤ ਦੀ ਪ੍ਰਧਾਨਗੀ ਵਿਚ ਆ ਗਏ ਸਨ। ਹਾਲੈਂਡ ਦੇ ਦੌਰੇ ਦਾ ਪ੍ਰਬੰਧ ਉਹੀ ਕਰ ਰਹੇ ਸਨ। ਇਸ ਟੀਮ ਦੇ ਉਹ ਕੈਪਟਨ ਸਨ ਜਿਸ ਕਰ ਕੇ ਉਹਨਾਂ ਦੇ ਨਾ ਨਾਲੋਂ ਪ੍ਰਧਾਨ ਜੀ ਸ਼ਬਦ ਟੁਟ ਕੇ 'ਕੈਪਟਨ ਸਾਹਿਬ' ਦੀ ਅਲ ਜੁੜ ਜਾਣੀ ਸੰਭਵ ਸੀ ਤੇ ਸੰਭਵ ਹੋਣ ਕਾਰਨ ਝਟ ਪਟ ਜੁੜ ਗਈ। ਸਤਿਗੁਰੂ ਸਚੇ ਪਾਤਸ਼ਾਹ

ਜੀ ਤਾਂ ਸਰਬੋਤਮ ਸਨ ਹੀ। ਕੈਪਟਨ ਦੇ ਅਧਿਕਾਰ ਖੇਤਰ ਵਿਚ ਉਹ ਨਹੀਂ ਸਨ ਆਉਂਦੇ ਪਰ ਬਾਕੀ ਦੀ ਟੀਮ ਦੇ ਮੈਂਬਰ ਇਹ ਸਨ—

(1) ਸਵਰਨ ਸਿੰਘ ਸਨੇਹੀ (ਇਨ੍ਹਾਂ ਸਤਰਾਂ ਦਾ ਲੇਖਕ)
(2) ਸ੍ਰੀ ਬਲਕਾਰ ਸਿੰਘ ਹਜ਼ੂਰੀ ਸੇਵਕ
(3) (ਮਾਸਟਰ) ਮਹਿੰਦਰ ਸਿੰਘ —ਕਾਲਜ ਦੇ ਲੈਕਚਰਾਰ ਤੇ ਸੰਗਤ ਦੇ ਮੀਤ ਪ੍ਰਧਾਨ
(4) ਸ੍ਰੀ ਗੁਰਮੀਤ ਸਿੰਘ ਵਿਰਦੀ —ਇੰਗਲੈਂਡ, ਜਰਮਨ ਤੇ ਹਾਲੈਂਡ ਵਿਚ ਹਜ਼ੂਰੀ ਡਰਾਇਵਰ
(5) ,,ਜਗਦੀਸ਼ ਸਿੰਘ ਮਾਨ —ਫੋਟੋ ਗ੍ਰਾਫਰ ਤੇ ਸੰਗਤ ਦੇ ਹਿਸਾਬ ਕਿਤਾਬ ਪੜਤਾਲੀਏ
(6) ,, ਨਰੰਜਨ ਸਿੰਘ ਗਹੀਰ —ਸੰਗਤ ਦੇ ਮੀਤ ਸਕਤਰ
(7) ,, ਵਾਸਦੇਵ ਸਿੰਘ ਬਮਰਾਹ —ਸੰਗਤ ਦੇ ਰਹਿ ਚੁਕੇ ਮੀਤ ਪ੍ਰਧਾਨ
(8) ,, ਸਵਰਨ ਸਿੰਘ ਸਿਆਨ
(9) ,, ਬਲਵੰਤ ਸਿੰਘ ਰੂਪਰਾਇ —ਬਰਮਿੰਘਮ ਤੋਂ ਪ੍ਰਤੀਨਿਧ
(10) ,, ਡਾ: ਪ੍ਰਿਥੀਪਾਲ ਸਿੰਘ ਹੰਸਪਾਲ
(11) ਸ੍ਰੀ ਰਘਬੀਰ ਸਿੰਘ (ਅਫਰੀਕਾ ਵਾਲੇ)

ਇਸ ਦੌਰੇ ਦੇ ਖਰਚ ਦਾ ਪਰਬੰਧ ਇੰਗਲੈਂਡ ਨਿਵਾਸੀ ਨਾਮਧਾਰੀ ਸੰਗਤ ਨੇ ਕੀਤਾ ਸੀ। ਸੰਗਤ ਤੇ ਸਤਿਗੁਰੂ ਜੀ ਦੀ ਕਿਰਪਾ ਹੈ ਪਰ ਕਈ ਵਾਰ ਕਈਆਂ ਤੇ ਬਹੁਤੀ ਵੀ ਹੁੰਦੀ ਹੈ। ਮੈਂ ਤਾਂ ਇਸੇ ਤਰ੍ਹਾਂ ਸਮਝਦਾ ਹਾਂ ਕਿ ਨੈਰੋਬੀ ਦੀ ਸੰਗਤ ਦੇ ਸਕਤਰ ਸ੍ਰੀ ਮਹਿੰਦਰ ਸਿੰਘ ਬਾਹੜਾ ਦੇ ਭਾਈ ਸਾਹਿਬ ਸ੍ਰੀ ਕੇਹਰ ਸਿੰਘ ਹੋਰਾਂ ਦਾ ਪਰਵਾਰ ਵੀ ਉਨ੍ਹਾਂ, ਕਈਆਂ ਵਿਚੋਂ ਹੀ ਹੈ। ਇਨ੍ਹਾਂ ਦਾ ਇਥੇ ਕੰਮ ਕਾਰ ਚੰਗਾ ਹੈ ਤੇ ਜਿਗਰਾ ਵੀ ਚੰਗਾ ਹੈ ਜਿਸ ਕਾਰਨ ਆਪਣੀ ਨੇਕ ਕਮਾਈ ਵਿਚੋਂ 101 ਪੌਂਡ (ਲਗ ਪਗ 1800 ਰੁਪਏ) ਇਸ ਦੌਰੇ ਦੇ ਖਰਚ ਵਾਸਤੇ ਦੇਣ ਦੀ ਕਿਰਪਾ ਕੀਤੀ।

ਬਹੁਤੀਆਂ ਲੰਮੀਆਂ ਚੌੜੀਆਂ ਗੱਲਾਂ ਵਿਚ ਕੀ ਪੈਣਾ ਹੈ ਹਾਰਵਿਚ ਤੋਂ ਵਿਦਾ ਹੋ ਕੇ ਅਸੀਂ ਸਾਰੇ ਤੇ ਸਾਡਾ ਸਾਮਾਨ ਅੰਦਰ ਚਲੇ ਗਿਆ। ਪਾਸਪੋਰਟਾਂ ਦਾ ਇਥੇ ਬਹੁਤਾ ਚਕਰ ਨਹੀਂ ਹੁੰਦਾ—ਜਿਵੇਂ ਪਹਿਲਾਂ ਦਸਿਆ ਹੀ ਜਾ ਚੁਕਾ ਹੈ, ਸਾਨੂੰ ਹਾਲੈਂਡ ਵਿਚ ਪਾਣੀ ਤੇ ਆਟੇ ਦੀ ਸਥਿਤੀ ਦਾ ਪਤਾ ਨਹੀਂ ਸੀ ਇਸ ਲਈ ਆਟੇ ਦੇ ਇਕ ਬੋਹੇ ਤੋਂ ਬਿਨਾਂ ਪੰਜ ਡਰੰਮ ਪਾਣੀ ਦੇ ਵੀ ਸਮਾਨ ਵਿਚ ਹੀ ਸਨ। ਚੰਗੀ ਰੌਣਕ ਹੋ ਗਈ ਸੀ ਜਹਾਜ਼ ਦੇ ਸਮਾਨ ਵਾਲੇ ਕਮਰੇ ਵਿਚ। ਜਹਾਜ਼ ਵੀ ਬੰਦਰਗਾਹ ਵਾਂਗੂ ਕੋਈ ਬਹੁਤਾ ਵਡਾ ਨਹੀਂ ਸੀ ਪਰ ਫਿਰ ਵੀ ਇਸ ਵਿਚ ਸ਼ਾਇਦ ਦੋ ਸੌ ਤੋਂ ਵਧ ਮੁਸਾਫਰ ਤਾਂ ਸਨ ਹੀ। ਇਸ ਨੂੰ ਇਥੋਂ ਵਾਲੇ ਤਾਂ ਆਪਣੀ ਬੋਲੀ ਵਿਚ ਫੇਰੀ ਕਹਿੰਦੇ ਹਨ ਪਰ ਅਸੀਂ ਇਸ ਨੂੰ ਬੇੜਾ (ਬੇੜੀਆਂ ਦਾ

ਸਰਦਾਰ) ਹੀ ਕਹਿ ਸਕਦੇ ਹਾਂ। ਮੁਕਦੀ ਗੱਲ ਕਿ ਬੇੜੇ ਨੇ ਮਾਰੀ ਚੀਕ ਇਕ ਦੋ ਤਿੰਨ ਤੇ ਫਿਰ ਹਾਰਵਿਚ ਨੂੰ ਅਲਵਿਦਾ ਕਹਿ ਕੇ ਤੁਰ ਪਿਆ ਪਾਣੀ ਵਲ ਨੂੰ। ਪਾਣੀ ਵਿਚ ਤਾਂ ਪਹਿਲਾਂ ਵੀ ਖੜਾ ਸੀ ਪਰ ਮੇਰਾ ਭਾਵ ਹੈ, ਹੁਣ ਡੂੰਘੇ ਪਾਣੀ ਵਿਚ ਨੂੰ ਤੁਰ ਪਿਆ।

ਦੇਖਣ ਨੂੰ ਮਲੂਮ ਹੁੰਦਾ ਸੀ ਕਿ ਇਹ ਮਸਾਂ ਪੰਜ ਸਤ ਮੀਲ ਘੰਟੇ ਦਾ ਸਫਰ ਨਿਬੇੜ ਸਕੇਗਾ ਕਿਉਂ ਕਿ ਫਿਰ ਵੀ ਜਹਾਜ਼ ਦਾ ਬੱਚਾ ਹੀ ਤਾਂ ਸੀ। ਜਿਸ ਸਮੁੰਦਰੀ ਜਹਾਜ਼ ਵਿਚ ਅਸੀਂ ਪਹਿਲਾਂ ਸਫਰ ਕੀਤਾ ਸੀ ਉਹ 15–20 ਮੀਲ ਦੇ ਨੇੜੇ ਤੇੜੇ ਚੱਲਦਾ ਸੀ। ਅਸੀਂ ਉਸੇ ਆਧਾਰ ਤੇ ਸੋਚਦੇ ਸਾਂ ਕਿ ਇਹ ਬੱਚਿਆਂ ਵਾਲਾ ਕੰਮ ਹੀ ਕਰੇਗਾ ਫਿਰ ਪਤਾ ਲੱਗਾ ਕਿ ਇਹ ਜੁਆਨਾਂ ਵਾਂਗ ਕਾਫੀ ਅਗੇ ਵਧ ਰਿਹਾ ਸੀ। ਗੱਲ ਸਮਝ ਵਿਚ ਪਿਛੋਂ ਪਈ ਕਿ ਉਹ ਪਹਿਲਾ ਜਹਾਜ਼ ਹੁਣ ਬੁਢਾ ਹੋ ਚੁਕਾ ਸੀ ਜਿਸ ਕਰ ਕੇ ਉਸ ਦੀ ਚਾਲ ਇਸ ਨਾਲੋਂ ਘਟ ਵੀ ਹੋ ਸਕਣੀ ਸੰਭਵ ਸੀ। ਇਸੇ ਤਰ੍ਹਾਂ ਦੇ ਕਿਆਫੇ ਲਗਦਿਆਂ ਲਾਉਂਦਿਆਂ ਨੂੰ, ਤਕਰੀਬਨ ਛੇ ਵਜੇ ਸ਼ਾਮ ਦੇ ਅਸੀਂ ਹਾਲੈਂਡ ਦੀ ਬੰਦਰਗਾਹ 'ਹੁਕ ਆਫ ਹਾਲੈਂਡ' ਤੇ ਜਾ ਉਤਰੇ।

ਦੋ ਕਾਰਾਂ ਦਾ ਪਰਬੰਧ ਕੀਤਾ ਹੋਇਆ ਸੀ ਅਜੇ ਉਨ੍ਹਾਂ ਕਾਰਾਂ ਦੀ ਭਾਲ ਤੇ ਸੰਭਾਲ ਵਿਚ ਹੀ ਲਗੇ ਹੋਏ ਸਾਂ ਕਿ ਸਾਡਾ ਸਮਾਨ, ਸਾਥੋਂ ਬਿਨਾਂ ਕਸਟਮ ਹਾਊਸ ਦੇ ਦਰਸ਼ਨ ਕਰ ਕੇ ਸਾਡੇ ਕੋਲ ਪਹੁੰਚ ਗਿਆ। ਅਸੀਂ ਕਸਟਮ ਹਾਊਸ ਦੇ ਦਰਸ਼ਨ ਵੀ ਨਹੀਂ ਸਨ ਕੀਤੇ। ਸਮਾਨ ਗਡੀਆਂ ਵਿਚ ਟਿਕਾਇਆ ਤੇ ਹੇਗ ਵਲ ਨੂੰ ਚਾਲੇ ਪਾਏ।

ਰਾਤ ਦੇ ਤਕਰੀਬਨ ਦਸ ਵਜ ਚੁਕੇ ਸਨ। ਜਿਸ ਹੋਟਲ ਵਿਚ ਅਸੀਂ ਰਹਿਣਾ ਸੀ ਜਾਂ ਕੈਪਟਨ ਸਾਹਿਬ ਨੇ ਪ੍ਰਬੰਧ ਕੀਤਾ ਹੋਇਆ ਸੀ ਉਸ ਹੋਟਲ ਨੂੰ ਲਭਣ ਵਿਚ ਹੀ ਕਾਫੀ ਸਮਾਂ ਲੱਗ ਗਿਆ। ਰਾਤ ਦਾ ਵਕਤ ਸੀ, ਨਵੇਂ ਮੁਸਾਫਰ। ਨਕਸ਼ੇ ਹਥ ਵਿਚ ਫੜ ਕੇ ਡਰਾਈਵਰ ਬੈਠੇ ਸਨ ਹੋਟਲ ਵੀ ਕੋਈ ਪ੍ਰਸਿਧ ਨਾਂ ਦੇ ਹੋਟਲਾਂ ਵਾਂਗ ਨਹੀਂ ਸਗੋਂ ਕਿਸੇ ਦਾ ਨਿਜੀ ਹੀ ਸੀ ਜਿਥੇ ਦਰਜਨ ਡੇਢ ਦਰਜਨ ਬੰਦਿਆਂ ਦੇ ਠਹਿਰਨ ਦਾ ਹੀ ਪਰਬੰਧ ਹੋ ਸਕਦਾ ਸੀ। ਸਤਿਗੁਰਾਂ ਦੀ ਕਿਰਪਾ ਹੋ ਗਈ ਹੋਟਲ ਲਭ ਪਿਆ, ਸਮਾਨ ਟਿਕਾਇਆ ਤੇ ਰਸੋਈ ਉਤੇ ਕਬਜ਼ਾ ਵੀ ਨਾਲ ਹੀ ਕਰ ਲਿਆ ਗਿਆ।

ਰਸੋਈ ਤੇ ਕਬਜ਼ਾ ਇਸ ਤਰ੍ਹਾਂ ਨਾ ਸਮਝਣਾ ਜਿਸ ਤਰ੍ਹਾਂ ਜ਼ਿਮੀਂਦਾਰ ਕਬਜ਼ੇ ਪਿਛੇ ਸਿਰ ਦੇ ਦਿੰਦੇ ਹਨ। ਨਹੀਂ, ਸਗੋਂ ਕਿਰਪਾ ਤਾਂ ਇਸ ਗਲ ਦੀ ਸੀ ਕਿ ਇਥੇ ਸਾਡੇ ਕਮਰਿਆਂ ਦੇ ਨਾਲ ਹੀ ਰਸੋਈ ਸੀ (ਪਰ ਉਪਰਲੀ ਮੰਜ਼ਲ ਵਿਚ) ਉਥੋਂ ਦੀ ਪ੍ਰਬੰਧਕ ਇਕ ਮਾਈ ਸੀ ਜੋ ਥੋੜ੍ਹੀ ਬਹੁਤ ਗੁਜ਼ਾਰੇ ਜੋਗੀ ਅੰਗਰੇਜ਼ੀ ਸਮਝਦੀ ਸੀ। ਉਸ ਨੂੰ ਦਸਿਆ ਗਿਆ ਕਿ ਅਸੀਂ ਪ੍ਰਸ਼ਾਦਾ ਆਪ ਤਿਆਰ ਕਰ ਕੇ ਹੀ ਛਕਿਆ ਕਰਨਾ ਹੈ ਇਸ ਲਈ ਇਥੇ ਕੋਈ ਅਜੇਹੀ ਚੀਜ਼ ਨਾ ਪਈ ਹੋਵੇ ਜਿਸ ਨੂੰ ਅਸੀਂ ਨਹੀਂ ਛੂਹਣਾ। ਅਰਜ਼ ਕਰਨ ਦੀ ਦੇਰ ਸੀ ਮਾਈ ਨੇ ਰਸੋਈ ਸਾਫ ਕਰ ਕੇ ਸਾਡੇ ਹਵਾਲੇ ਕਰ ਦਿਤੀ। ਇਹ ਇਸ ਤਰ੍ਹਾਂ ਦਾ ਅਸਥਾਈ ਕਬਜ਼ਾ ਸੀ ਸਿਰਫ ਤੜਕੇ ਦੋ ਘੰਟਿਆਂ ਲਈ। ਲਾਂਗਰੀ ਸੀ ਸਵਰਨ ਸਿੰਘ ਸਨੇਹੀ ਦਾ ਸਰੀਰ ਹੀ।

ਅਜ 21 ਸਤੰਬਰ ਸੀ। ਰਾਤੀਂ ਕੁਵੇਲੇ ਸੌਣ ਕਾਰਨ, ਨਾਲੇ ਦੋ ਪਾਸੇ ਰਹਾਇਸ਼ ਕਾਰਨ ਸਾਰੇ ਜਣੇ ਤੜਕੇ ਨੂੰ ਇਕਠੇ ਵੀ ਨਾ ਹੋ ਸਕੇ, ਇਕ ਪਾਸੇ ਵਾਲਿਆਂ ਨੇ ਸਮਰਥਾ ਅਨੁਸਾਰ ਆਸਾ ਦੀ ਵਾਰ ਉਥੇ ਹੀ ਸੁਣੀ। ਦਿਨ ਚੜ੍ਹਦੇ ਨੂੰ ਪ੍ਰਸਾਦੇ ਛਕ ਕੇ ਕਾਨਫਰੰਸ ਹਾਲ ਦੀਆਂ ਤਿਆਰੀਆਂ ਕੀਤੀਆਂ। ਅਜੇ ਸਵੇਰਾ ਹੀ ਸੀ। ਹਾਲ ਵਿਚ ਜਾ ਪਹੁੰਚੇ।

ਇਹ ਹਾਲ ਕਾਫੀ ਵਡਾ ਸੀ ਜਿਸ ਨੂੰ 'ਨੀਦਰ ਲੈਂਡਜ਼ ਕਾਂਗਰਸ ਸੈਂਟਰ' ਕਿਹਾ ਜਾਂਦਾ ਹੈ। ਇਸ ਇਕੋ ਹਾਲ ਵਿਚ 20 ਕਾਂਗਰਸ ਹਾਲ ਹਨ ਜਿਨ੍ਹਾਂ ਵਿਚ 40 ਤੋਂ ਲੈ ਕੇ 2000 ਆਦਮੀਆਂ ਦੇ ਬੈਠਣ ਦਾ ਪਰਬੰਧ ਹੈ। ਇਸ ਦੇ ਵਿਚ ਹੀ ਖਾਣ ਪੀਣ ਦਾ ਪਰਬੰਧ ਵੀ ਹੈ ਤੇ ਇਕੋ ਵਕਤ ਤੇ 2000 ਆਦਮੀ ਰੋਟੀ ਖਾਣ ਵਾਲੇ ਹਾਲ ਵਿਚ ਬੈਠ ਸਕਦੇ ਹਨ। ਜਤਨ ਕਰਨ ਨਾਲ 3000 ਵੀ। ਵਿਚ ਹੀ ਚਾਹ ਕਾਫੀ ਲਈ ਰੈਸਟੋਰੈਂਟ ਡਾਕਖਾਨਾ, ਟੈਲੀਫੋਨ, ਗੱਲ ਕੀ ਹਰ ਤਰ੍ਹਾਂ ਦੀ ਸਹੂਲਤ ਪ੍ਰਾਪਤ ਹੈ। ਕਈ ਮੰਜ਼ਲਾਂ ਵਿਚ ਬਣਿਆ ਹੋਇਆ ਇਹ ਹਾਲ ਸਚਮੁਚ ਹੀ ਸੁੰਦਰ ਹੈ। ਕਾਫੀ ਸਾਲ ਇਸ ਦੇ ਬਣਨ ਤੇ ਲਗੇ ਹੋਣਗੇ। ਪ੍ਰਬੰਧਕਾਂ ਦੇ ਦਸਣ ਅਨੁਸਾਰ ਲਗਪਗ 2000 ਗਿਲਡਨ (ਲਗਪਗ 4500 ਰੁਪਏ) ਇਸ ਦੇ ਉਸ ਹਿਸੇ ਦਾ ਕਿਰਾਇਆ ਹੀ ਸੀ ਜੋ ਕਾਨਫਰੰਸ ਲਈ ਵਰਤਿਆ ਜਾਣਾ ਸੀ।

ਹਾਲ ਦੇ ਬਾਹਰ ਵਖੋ ਵਖ ਦੇਸਾਂ ਦੇ ਝੰਡੇ ਹਵਾ ਨਾਲ ਉਡਣ ਦਾ ਜਤਨ ਕਰਦੇ ਹੋਏ ਲਹਿਰਾ ਰਹੇ ਸਨ। ਸਾਡੇ ਦੇਸ ਦਾ ਕੋਈ ਝੰਡਾ ਨਾ ਲਗਾ ਹੋਣ ਕਾਰਨ ਸਾਨੂੰ ਕੁਝ ਗੁਸਾ ਚੜ੍ਹਿਆ। ਕਹਿੰਦੇ ਹਨ ਜੇ ਵੱਗ ਵਿਚ ਆਪਣੀ ਵਛੀ ਨਾ ਹੋਵੇ ਤਾਂ ਵੱਗ ਹੀ ਚੰਗਾ ਨਹੀਂ ਲਗਦਾ ਇਥੇ ਤਾਂ ਕੌਮੀ ਝੰਡੇ ਦਾ ਮਸਲਾ ਸੀ। ਪਹਿਲਾਂ ਸਾਡੇ ਗੁਸੇ ਦਾ ਸ਼ਿਕਾਰ ਪ੍ਰਬੰਧਕ ਹੋਣੇ ਸਨ ਕਿਉਂਕਿ ਅਸੀਂ ਸੋਚਿਆ ਸੀ ਕਿ ਇਹ ਝੰਡੇ ਉਹਨਾਂ ਮੁਲਕਾਂ ਦੇ ਹੋਣਗੇ ਜਿਨ੍ਹਾਂ ਤੋਂ ਦਰਸ਼ਕ ਇਸ ਸ਼ਾਕਾਹਾਰੀ ਕਾਨਫਰੰਸ ਵਿਚ ਭਾਗ ਲੈਣ ਲਈ ਆ ਰਹੇ ਸਨ। ਇਨ੍ਹਾਂ ਦੇ ਲਾਉਣ ਦੀ ਜ਼ਿੰਮੇਵਾਰੀ, ਇਸ ਪਖੋਂ, ਕਾਨਫਰੰਸ ਪ੍ਰਬੰਧਕਾਂ ਦੀ ਹੀ ਸਮਝੀ ਗਈ। ਦੂਜੀ ਵਾਰੀ ਗੁਸਾ ਭਾਰਤੀ ਦੂਤਘਰ ਤੇ ਆਉਣ ਲਗਾ ਜਿਸ ਨੂੰ ਸਾਡੇ ਉਸ ਸਮੇਂ ਦੇ ਵਿਚਾਰ ਅਨੁਸਾਰ ਇੰਨਾ ਵੀ ਖਿਆਲ ਨਹੀਂ ਸੀ ਕਿ ਭਾਰਤ ਤੋਂ ਪ੍ਰਤੀਨਿਧ ਮੰਡਲ ਆ ਰਿਹਾ ਹੈ ਤਾਂ ਭਾਰਤ ਦਾ ਝੰਡਾ ਕਿਉਂ ਨਾ ਲਗਵਾਇਆ ਜਾਇ। ਖ਼ੈਰ ! ਸ਼ੁਕਰ ਇਸ ਗੱਲ ਦਾ ਹੈ ਕਿ ਗੁਸੇ ਦੀਆਂ ਦੋਵੇਂ ਕਿਸ਼ਤਾਂ ਅਜੇ ਮਨਾਂ ਵਿਚ ਹੀ ਸਨ ਕਿ ਨਾਮਧਾਰੀ ਸੰਗਤਾਂ ਦੇ ਜਾਣੇ ਪਛਾਣੇ, ਬੰਬਈ ਵਾਲੇ ਸ੍ਰੀ ਮਾਨਕਰ ਜੀ ਅਗਿਉਂ ਆ ਮਿਲੇ। ਉਨ੍ਹਾਂ ਨਾਲ ਕਈ ਥਾਂਈ ਕੰਮ ਕਰਨ ਦਾ ਮੌਕਾ ਮਿਲਦਾ ਰਹਿੰਦਾ ਹੈ ਇਸ ਕਰ ਕੇ ਸ਼ੁਗਲ ਸ਼ੁਗਲ ਵਿਚ ਇਸ ਉਪਰੋਕਤ ਗੁਸੇ ਦਾ ਕੁਝ ਹਿਸਾ ਉਹਨਾਂ ਤੇ ਕਢਣ ਦਾ ਜਤਨ ਕਰ ਕੇ ਗੱਲ ਸ਼ੁਰੂ ਕਰ ਦਿਤੀ। ਮਾਨਕਰ ਜੀ ਗਊ ਦਾ ਦੁਧ ਪੀਂਦੇ ਹਨ, ਰੋਟੀ ਖਾਂਦੇ ਨਹੀਂ ਇਸ ਕਰ ਕੇ ਸਾਡੇ ਨਾਲੋਂ ਉਨ੍ਹਾਂ ਵਿਚ ਸ਼ਾਂਤੀ ਕੁਝ ਬਹੁਤੀ ਮਲੂਮ ਹੁੰਦੀ ਹੈ। ਉਨ੍ਹਾਂ ਨੇ ਬੜੇ ਚਾਉ ਨਾਲ ਪਹਿਲਾਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਫਿਰ ਸਾਨੂੰ ਸਭ ਨੂੰ ਮਿਲੇ। ਚਾਉ

ਹੁੰਦਾ ਕਿਉਂ ਨਾ ? ਵਿਸ਼ਵ ਸ਼ਾਕਾਹਾਰੀ ਕਾਨਫਰੰਸਾਂ ਦੇ ਇਤਿਹਾਸ ਵਿਚ ਸਿਰਫ ਭਾਰਤ ਵਿਚ ਹੋਈਆਂ ਕਾਨਫਰੰਸਾਂ ਨੂੰ ਛਡਕੇ, ਇਹ ਪਹਿਲਾ ਮੌਕਾ ਸੀ ਕਿ ਪੰਜਾਬੀ ਜਾਂ ਹਿੰਦੀ ਬੋਲਣ ਵਾਲੇ (ਤੇ ਫਿਰ ਨਾਮਧਾਰੀ ?) ਭਾਰਤੀ ਇੰਨੀ ਗਿਣਤੀ ਵਿਚ ਕਾਨਫਰੰਸ ਵਿਚ ਹਿਸਾ ਲੈ ਰਹੇ ਸਨ । ਮਾਨਕਰ ਜੀ ਦੇ ਜਤਨ ਤੇ ਸਤਿਗੁਰੂ ਜੀ ਦੀ ਕਿਰਪਾ ਦਾ ਹੀ ਤਾਂ ਇਹ ਫਲ ਸੀ । ਖ਼ੈਰ, ਗੱਲ ਗੁਸਾ ਕਢਣ ਦੀ ਚੱਲ ਰਹੀ ਸੀ-ਕੁਛ ਚਿਰ ਲਈ ਤਾਂ ਮਾਨਕਰ ਜੀ ਵੀ ਸਾਡੇ ਨਾਲ ਰਲ ਗਏ ਪਰ ਹੋ ਸਕਦਾ ਹੈ ਉਨ੍ਹਾਂ ਨੇ ਪਰਬੰਧਕਾਂ ਤੋਂ ਵਧ ਜ਼ੋਰ ਨਾਲ ਇਹੋ ਸੁਆਲ ਪੁਛਿਆ ਹੋਵੇ । ਪਤਾ ਸਾਨੂੰ ਕਿਸੇ ਨੂੰ ਵੀ ਨਹੀਂ ਸੀ ਕਿ ਇਸ ਹਾਲ ਵਿਚ ਹੋਰ ਵੀ ਕਈ ਹਾਲ ਹਨ ਜਿਨ੍ਹਾਂ ਵਿਚ ਕਈ ਕਾਨਫਰੰਸਾਂ ਚਲ ਰਹੀਆਂ ਹੋਣਗੀਆਂ । ਪੁਟਿਆ ਪਹਾੜ ਤੇ ਨਿਕਲਿਆ ਚੂਹਾ ਵਾਲੀ ਗੱਲ ਹੋਈ । ਇਹ ਝੰਡੇ ਕਿਸੇ ਹੋਰ ਸਬੰਧ ਵਿਚ ਲੱਗੇ ਹੋਏ ਸਨ ।

ਪਰੋਗਰਾਮ ਅਨੁਸਾਰ ਅਜ ਬਾਹਰੋਂ ਆਏ ਦਰਸ਼ਕਾਂ ਦੇ ਨਾਂ ਰਜਿਸਟਰ ਕੀਤੇ ਜਾਣੇ ਸਨ । ਅਸੀਂ ਚਾਰ ਨਾਂ (ਸ੍ਰੀ ਸਤਿਗੁਰੂ ਜੀ, ਸਨੇਹੀ ਜੀ, ਸ੍ਰੀ ਗੁਰਮੀਤ ਸਿੰਘ ਜੀ ਤੇ ਡਾ: ਪ੍ਰਿਥੀਪਾਲ ਸਿੰਘ ਜੀ) ਰਜਿਸਟਰ ਕਰਵਾਕੇ, ਕੁਛ ਭਾਰਤੀ ਸਜਣਾਂ ਨੂੰ ਮਿਲ ਗਿਲ ਕੇ ਵਾਪਸ ਡੇਰੇ ਆ ਗਏ । ਕਾਨਫਰੰਸ ਦਾ ਉਦਘਾਟਨ ਸ਼ਾਮ ਨੂੰ ਹੋਣਾ ਸੀ । ਭਾਵ ਅਜ ਵੀ ਸ਼ਾਮ ਤਕ ਸਾਡਾ ਵਕਤ ਆਪਣਾ ਹੀ ਸੀ ।

21ਵੀਂ ਵਿਸ਼ਵ ਸ਼ਾਕਾਹਾਰੀ ਕਾਨਫਰੰਸ ਦਾ ਉਦਘਾਟਨ ਸ਼ਾਮ ਨੂੰ ਠੀਕ ਪੰਜ ਵਜੇ ਇਕ ਚੰਗੇ ਵਡੇ ਹਾਲ ਵਿਚ ਹੋਣਾ ਸੀ । ਵਕਤ ਤੋਂ ਪਹਿਲਾਂ ਹੀ ਦਰਸ਼ਕ ਜੁੜਨ ਲੱਗ ਪਏ ਸਨ । ਪੰਜ ਵਡੇ ਹਾਲ ਭਰੇ ਹੋਏ ਸੀ । ਸਤਿਗੁਰੂ ਜੀ ਦੇ ਮਗਰ ਅਸੀਂ ਵੀ ਕੁਰਸੀਆਂ ਜਾ ਸਾਂਭੀਆਂ । ਸ਼ਾਇਦ ਇਹ ਪਹਿਲਾ ਮੌਕਾ ਸੀ ਕਿ ਸ਼ਾਕਾਹਾਰੀ ਕਾਨਫਰੰਸ ਵਿਚ, ਕਾਂਗਰਸ ਹਾਲ ਵਿਚ, ਕੁਰਸੀਆਂ ਦੀ ਪਹਿਲੀ ਕਤਾਰ ਤੇ ਸਿਖਾਂ ਦਾ ਇਸ ਤਰ੍ਹਾਂ ਕਬਜ਼ਾ ਕਰਵਾਇਆ ਗਿਆ ਹੋਵੇ (ਕਿਉਂ ਕਿ ਹਰ ਰੋਜ਼ ਹੀ ਸਾਨੂੰ ਉਥੇ ਹੀ ਬੈਠਾਇਆ ਜਾਂਦਾ ਰਿਹਾ)—ਖੈਰ, ਪਰਬੰਧਕਾਂ ਦਾ ਹੁਕਮ ਮੰਨਣਾ ਪੈਣਾ ਸੀ । ਜੇ ਪਰਬੰਧਕਾਂ ਦਾ ਹੁਕਮ ਨਾ ਮੰਨਿਆਂ ਜਾਵੇ ਤਾਂ ਇਹ ਅਸਹਿਯੋਗ ਸਮਝਿਆ ਜਾਂਦਾ ਹੈ । ਅਸਹਿਯੋਗ ਨਾਲ ਕੋਈ ਵੀ ਕੰਮ ਸਿਰੇ ਨਹੀਂ ਚੜ੍ਹ ਸਕਦਾ । ਪਾਠਕ ਜਾਣਦੇ ਹਨ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਿੰਨਾ ਵਡੇ ਪੈਮਾਨੇ ਦਾ ਅਸਿਹਯੋਗ ਅੰਗਰੇਜ਼ ਸਰਕਾਰ ਨਾਲ ਕੀਤਾ ਸੀ । ਅੰਗਰੇਜ਼ਾਂ ਨੂੰ ਪਤਾ ਲਗ ਗਿਆ ਸੀ ਕਿ ਮੁਕਾਬਲੇ ਤੇ ਕਚ ਦੀਆਂ ਵੰਗਾਂ ਵਾਲਾ ਨਹੀਂ ਸਗੋਂ ਸਟੀਲ ਦੇ ਕੜੇ ਵਾਲਾ ਹੈ ।

ਉਦਘਾਟਨੀ ਬਟਨ ਵਿਸ਼ਵ ਸ਼ਾਕਾਹਾਰੀ ਯੂਨੀਅਨ ਦੇ ਪਰਧਾਨ ਫਰਾਂਸਿਸਕੋ ਮਾਰਕਵਿਸ ਨੇ ਦਬਾਉਣਾ ਸੀ । ਪਰ ਉਸ ਤੋਂ ਪਹਿਲਾਂ ਡੱਚ ਸ਼ਾਕਾਹਾਰੀ ਕਾਂਗਰਸ (ਸਥਾਨਕ) ਦੇ ਪਰਧਾਨ ਡਾ: ਪਾਇਸ ਨੇ ਸਭ ਦਾ ਸੁਆਗਤ ਕਰਦਿਆਂ ਖੁਸ਼ੀ ਪ੍ਰਗਟ ਕੀਤੀ ਤੇ ਦਸਿਆ ਕਿ ਵੀਹ ਸਾਲ ਪਹਿਲਾਂ ਵੀ ਇਹ ਕਾਨਫਰੰਸ ਹਾਲੈਂਡ ਵਿਚ ਹੋਈ

ਸੀ । ਉਹਨਾਂ ਨੇ ਕਾਂਗਰਸ ਦੀ ਸਥਾਨਕ ਸਕਤਰ ਸ੍ਰੀਮਤੀ ਆਇਕ ਬੂਮ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਇਨ੍ਹਾਂ ਨੇ ਬਹੁਤ ਸ਼ਲਾਘਾ ਯੋਗ ਕੰਮ ਕੀਤਾ ਹੈ ਪਰ ਅਸਲ ਵਿਚ ਨਿਰਨਾ ਕਾਨਫਰੰਸ ਖਤਮ ਹੋਣ ਪਿਛੋਂ ਹੀ ਹੋ ਸਕੇਗਾ । ਆਪਣੇ ਵਲੋਂ ਸੁਆਗਤ ਕਰ ਹਟਣ ਪਿਛੋਂ ਸ੍ਰੀ ਪਾਇਸ ਨੇ ਹੀ ਹੇਗ ਦੇ ਮੇਅਰ ਵਲੋਂ ਆਇਆ ਸੰਦੇਸ਼ ਪੜ੍ਹ ਕੇ ਸੁਣਾਇਆ ਜਿਸ ਵਿਚ ਉਸ ਨੇ ਹੋਰਨਾਂ ਦੇ ਨਾਲ ਨਾਲ ਇਸ ਗੱਲ ਦਾ ਜ਼ਿਕਰ ਵੀ ਕੀਤਾ ਹੋਇਆ ਸੀ ਕਿ ਫੀਸਾਗੋਰਸ ਨੇ ਵੀ ਧਰਮ ਸਦਾਚਾਰ ਤੇ ਸ਼ਾਕਾਹਾਰ ਨੂੰ ਇਕਠਿਆਂ ਕੀਤਾ ਸੀ ।

ਡਾ: ਪਾਇਸ ਤੋਂ ਮਗਰੋਂ, ਸਥਾਨਕ ਸਕਤਰ, ਸ੍ਰੀਮਤੀ ਆਇਕ ਬੂਮ ਨੇ ਕਿਹਾ ਕਿ ਇਸ ਕਾਨਫਰੰਸ ਵਿਚ 22 ਦੇਸ਼ਾਂ ਦੇ ਪ੍ਰਤੀਨਿਧ ਭਾਗ ਲੈ ਰਹੇ ਹਨ । ਜਿਸ ਵਿਚੋਂ ਜਰਮਨੀ ਦਾ ਬਹੁਤ ਵਡਾ ਹਿਸਾ ਹੈ, (ਕਿਉਂਕਿ ਸ਼ਾਇਦ 60 ਦੇ ਨੇੜੇ ਤੇੜੇ ਦਰਸ਼ਕ ਜਰਮਨੀ ਤੋਂ ਆਏ ਸਨ ਜੋ ਹੋਰਨਾਂ ਪ੍ਰਤੀਨਿਧ ਮੰਡਲਾਂ ਨਾਲੋਂ ਸਭ ਤੋਂ ਵਧ ਹੋਣਗੇ ।) ਪਰ ਚੈਕੋਸਲੋਵਾਕੀਆ, ਡੈਨਮਾਰਕ ਆਦਿ ਨੇ ਵੀ ਇਸ ਵਾਰ ਹਿੱਸਾ ਪਾਇਆ ਹੈ । ਆਪਣੇ ਵਲੋਂ ਕੀਤੇ ਕੰਮ ਬਾਰੇ ਜ਼ਿਕਰ ਕਰਦਿਆਂ ਆਈਕ ਬੂਮ ਨੇ ਕਿਹਾ ਕਿ ਇੰਨਾ ਸਖਤ ਕੰਮ ਉਹ ਕਰ ਹੀ ਤਾਂ ਸਕੀ ਹੈ ਕਿਉਂਕਿ ਕੰਮ ਕਰਨ ਵੇਲੇ ਉਹ ਸਭ ਦਰਸ਼ਕਾਂ ਨੂੰ ਇਥੇ ਹਾਲ ਵਿਚ ਬੈਠਿਆਂ ਦੇਖਦੀ ਸੀ ।

ਸਥਾਨਕ ਚੌਧਰੀਆਂ ਦਾ ਜ਼ੋਰ ਲੱਗ ਹਟਿਆ ਸੀ । ਹੁਣ ਵਾਰੀ ਸੀ ਵਡੇ ਪਹਿਲਵਾਨਾਂ ਦੀ-ਅੰਤਰਰਾਸ਼ਟਰੀ ਪਧਰ ਦੇ ਆਗੂਆਂ ਦੀ । ਮੇਰਾ ਭਾਵ ਹੈ ਸਾਨ ਫਰਾਂਸਿਸਕੋ ਮਾਰਕਵਿਸ ਤੋਂ । ਜਿਨ੍ਹਾਂ ਨੇ ਹਾਲ ਵਿਚ ਬੈਠ ਕੇ ਇਸ ਯੁਵਕ ਦਿਲ ਬੁਢੇ ਨੂੰ ਸੁਣਿਆ ਹੈ ਉਹ ਹੀ ਦਸ ਸਕਦੇ ਹਨ ਕਿ ਸਪੇਨ ਵਿਚ ਰਹਿੰਦਾ, ਅਮਰੀਕਾ ਵਿਚ ਜੰਮਿਆ ਪਲਿਆ ਤੇ ਰੂਸਣ ਨਾਲ ਵਿਆਹਿਆ ਹੋਇਆ ਇਹ ਅੰਤਰਰਾਸ਼ਟਰੀ ਪ੍ਰਧਾਨ ਕਿਸ ਲਿਆਕਤ ਦਾ ਮਾਲਕ ਹੈ ਇਸ ਨੇ ਸਰੋਤਿਆਂ ਨੂੰ ਕਦੇ ਉਦਾਸ ਨਹੀਂ ਹੋਣ ਦਿਤਾ । ਸਟੇਜ ਇਸ ਦੇ ਹਥਾਂ ਵਿਚ ਹੀ ਰਹੀ । ਇਕ ਹੋਰ ਗੁਣ ਇਸ ਵਿਚ ਇਹ ਹੈ ਕਿ ਕਈ ਬੋਲੀਆਂ ਜਾਣਦਾ ਹੋਣ ਕਾਰਨ ਜਿਸ ਦੇਸ ਦੇ ਨੁਮਾਇੰਦੇ ਨੂੰ ਸਟੇਜ ਤੇ ਸਦਦਾ ਸੀ ਉਸੇ ਦੀ ਮਾਤਭਾਸ਼ਾ ਵਿਚ ਬੁਲਾਉਣ ਦਾ ਜਤਨ ਕਰਦਾ ਸੀ ਤੇ ਉਸ ਦੇਸ ਬਾਰੇ, ਆਪਣੇ ਵਲੋਂ ਕੋਈ ਨਾ ਕੋਈ ਲੂਣ ਮਿਰਚ ਜ਼ਰੂਰ ਲਾ ਦਿੰਦਾ ਸੀ (ਭਾਵੇਂ ਭਾਰਤ ਬਾਰੇ ਦਸਣ ਵੇਲੇ ਉਹ ਹਿੰਦੀ ਬੋਲਣ ਤੋਂ ਅਸਮਰਥ ਹੋਣ ਲਈ ਖਿਮਾਂ ਮੰਗ ਗਿਆ) । ਅਮਰੀਕਾ ਦੇ ਸਵਰਗੀ ਰਾਸ਼ਟਰਪਤੀ ਆਈਜ਼ਨਹਾਵਰ ਦਾ ਸਕਤਰ ਵੀ ਇਹ ਰਿਹਾ ਹੈ । ਸੋ, ਹੁਣ ਇਸ ਮਨੁਖ ਨੇ ਉਦਘਾਟਨੀ ਬਟਨ ਦਬਾਉਣਾ ਸੀ ।

ਸ੍ਰੀ ਫਰਾਂਸਿਸਕੋ ਮਾਰਕਵਿਸ ਸਾਹਿਬ ਨੇ ਵਡੇ ਹਾਲ ਵਿਚ ਜੁੜੇ ਦਰਸ਼ਕਾਂ ਨੂੰ ਸੰਬੋਧਨ ਕਰਦਿਆਂ ਕਿਹਾ, "ਸਾਨੂੰ ਚੰਦ ਤੇ ਜਾਣ ਨਾਲੋਂ ਧਰਤੀ ਤੇ ਰਹਿ ਕੇ, ਖੇਤੀ ਕਰ ਕੇ, ਅੰਨ ਉਗਾਉਣਾ ਚਾਹੀਦਾ ਹੈ । ਸਾਨੂੰ ਜੀਵਨ ਢੰਗ ਨੂੰ ਸਾਦਾ ਬਣਾਕੇ ਸਮਸਿਆਵਾਂ

ਦਾ ਹੱਲ ਲਭਣਾ ਚਾਹੀਦਾ ਹੈ। ਮੈਂ ਵੀ ਪੰਜੀ ਸਾਲਾਂ ਤੋਂ ਸ਼ਾਕਾਹਾਰੀ ਹਾਂ।" ਪਹਿਲੀ ਕਤਾਰ ਵਿਚ ਚਿਟੇ ਕਪੜਿਆਂ ਤੇ ਸਿਧੀਆਂ ਦਸਤਾਰਾਂ ਵਾਲੇ ਸਿਖਾਂ ਦੀ ਗਿਣਤੀ ਤੋਂ ਪ੍ਰਭਾਵਤ ਹੋਏ ਬਿਨਾਂ ਉਹ ਨਹੀਂ ਰਹਿ ਸਕਿਆ। ਕਹਿਣ ਲਗਾ "ਇੰਨੀ ਗਿਣਤੀ ਵਿਚ ਸਿਖਾਂ ਦੇ ਇਥੇ ਆਉਣ ਲਈ ਧੰਨਵਾਦੀ ਹਾਂ। ਇਨ੍ਹਾਂ ਦੀਆਂ ਦਸਤਾਰਾਂ ਵਿਸ਼ੇਸ਼ ਕਰ ਕੇ ਧਿਆਨ ਖਿਚਦੀਆਂ ਹਨ ਤੇ ਜੇ ਤੁਸੀਂ ਕਿਸੇ ਦਾ ਧਿਆਨ ਆਪਣੇ ਵਲ ਨਹੀਂ ਖਿਚ ਸਕਦੇ ਤਾਂ ਇਹ ਪੈਸਿਆਂ ਦੇ ਚੱਕਰ ਵਿਚ ਫਸੀ ਦੁਨੀਆਂ ਵੀ ਕਿਸੇ ਦਾ ਖਿਆਲ ਨਹੀਂ ਕਰਦੀ।" ਆਪਣੇ ਉਦਘਾਟਨੀ ਭਾਸ਼ਣ ਵਿਚ ਅਗੇ ਚੱਲ ਕੇ ਸ੍ਰੀ ਮਾਰਕਵਿਸ ਸਾਹਿਬ ਨੇ ਸਪੇਨ ਤੇ ਪੁਰਤਗਾਲ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਹੁਣੇ ਹੀ ਸ਼ਾਕਾਹਾਰੀ ਸਭਾਵਾਂ ਕਾਇਮ ਕੀਤੀਆਂ ਹਨ ਤੇ ਨੁਮਾਇੰਦੇ ਭੇਜੇ ਹਨ।

ਭਾਰਤ ਬਾਰੇ ਵੀ ਉਨ੍ਹਾਂ ਦੇ ਵਿਚਾਰ ਚੰਗੇ ਹੀ ਸਨ। ਉਹਨਾਂ ਭਾਰਤ ਨੂੰ ਸ਼ਾਕਾਹਾਰ ਦੀ ਕੁੰਜੀ ਦਸਿਆ। ਭਾਵ ਇਹੋ ਸਮਝਿਆ ਜਾ ਸਕਦਾ ਹੈ ਕਿ ਜਿਸ ਤਰ੍ਹਾਂ ਕੁੰਜੀ ਤੋਂ ਬਿਨਾਂ ਜੰਦਾ ਕੰਮ ਦਾ ਨਹੀਂ ਤਿਵੇਂ ਭਾਰਤ ਤੋਂ ਬਿਨਾ ਸ਼ਾਕਾਹਾਰ ਕੀ ਹੋਇਆ? ਇਸੇ ਤਰ੍ਹਾਂ ਦੇ ਭਾਵ ਨੂੰ ਸਪਸ਼ਟ ਕਰਦਿਆਂ ਉਹਨਾਂ ਨੇ ਅਗੇ ਚੱਲ ਕੇ ਆਖਿਆ ਕਿ 'ਮੈਂ ਭਾਰਤ ਵਿਚ ਵੀ ਸਫਰ ਕੀਤਾ ਹੈ ਜਿਸ ਨਾਲ ਮੇਰੀ ਹਨੇਰੀ ਅੱਖ ਖੁਲ੍ਹ ਗਈ। ਉਥੋਂ ਦਾ ਜੀਵਨ ਢੰਗ ਅਮਰੀਕਾ ਦੀ ਜ਼ਿੰਦਗੀ ਨਾਲੋਂ ਵਖਰਾ ਹੈ। ਚੀਨ ਬਾਰੇ ਵੀ ਵਿਚਾਰ ਦਸਦਿਆਂ ਮਾਰਕਵਿਸ ਸਾਹਿਬ ਨੇ ਕਿਹਾ ਕਿ ਅੱਜ ਤੋਂ ਪੰਦਰਾਂ ਕੁ ਸਾਲ ਪਹਿਲਾਂ, ਜਦੋਂ ਉਹ ਅਮਰੀਕਾ ਦੇ ਰਾਸ਼ਟਰਪਤੀ ਆਈਜ਼ਨਹਾਵਰ ਦੇ ਨਿਜੀ ਸਕਤਰ ਸਨ, ਜਨਤਾ ਵਲੋਂ ਚਿਠੀਆਂ ਆਉਂਦੀਆਂ ਹੁੰਦੀਆਂ ਸਨ ਕਿ ਚੀਨ ਨੂੰ ਰਾਸ਼ਟਰ ਸੰਘ ਦਾ ਮੈਂਬਰ ਨਾ ਬਣਾਇਆ ਜਾਵੇ। ਪਰ ਵਿਰੋਧੀ ਜਾਂ ਵਖਰੀ ਕਿਸਮ ਦੀ ਵਿਚਾਰ ਧਾਰਾ ਵਾਲੇ ਨਾਲ ਵੀ ਕੰਮ ਕੀਤਾ ਜਾ ਸਕਦਾ ਹੈ। ਇਸ ਦੀ ਪ੍ਰਤਖ ਉਦਾਹਰਣ ਦਿੰਦਿਆਂ ਉਨ੍ਹਾਂ ਦਿਸਆ ਸੀ ਕਿ "ਮੈਂ ਅਮਰੀਕਨ ਹਾਂ, ਮੇਰੀ ਵਹੁਟੀ ਰੂਸਣ ਹੈ—ਕਦੇ ਕਦੇ ਸਾਡੇ ਜੀਵਨ ਵਿਚ ਵੀ ਕੁੜਤਣ ਪੈਦਾ ਹੋਈ ਹੋਵੇਗੀ ਪਰ ਆਮ ਕਰ ਕੇ ਅਸੀਂ ਬੜੇ ਪਰੇਮ ਨਾਲ ਤੇ ਅਮਨ ਚੈਨ ਨਾਲ ਜੀਵਨ ਬਤੀਤ ਕੀਤਾ ਹੈ।"

ਮਨੁਖੀ ਸਮਸਿਆਵਾਂ ਦਾ ਜ਼ਿਕਰ ਕਰਦਿਆਂ ਪ੍ਰਧਾਨ ਸਾਹਿਬ ਨੇ ਕਿਹਾ ਜੇ ਸਮਸਿਆਵਾ ਮਨੁਖ ਨਾਲੋਂ ਵਧ ਜਾਣ ਤਾਂ ਫਿਰ ਕੋਈ ਆਸ ਨਹੀਂ ਰਹਿੰਦੀ। ਇਸੇ ਕਰ ਕੇ ਟਾਲਸਟਾਏ ਦੀ ਫਿਲਾਸਫੀ ਇਹੋ ਸੀ—'ਸਾਦਾ ਬਣੋ, ਸਾਦਾ ਬਣੋ, ਸਾਦਾ ਬਣੋ।' ਧਨ ਦੇ ਢੇਰ ਕੋਈ ਖੁਸ਼ੀ ਨਹੀਂ ਦਿੰਦੇ।

ਅੰਤਰਰਾਸ਼ਟਰੀ ਸਕਤਰ ਸ੍ਰੀ ਤੇ ਸ੍ਰੀਮਤੀ ਗਨਕਿੰਗ (ਪਤੀ ਪਤਨੀ) ਭਾਰਤ ਆ ਚੁਕੇ ਸਨ। 1967 ਵਾਲੀ ਦਿੱਲੀ ਕਾਨਫਰੰਸ ਸਮੇਂ ਸ੍ਰੀ ਸਤਿਗੁਰੂ ਜੀ ਵਲੋਂ ਦਿਤੇ ਪ੍ਰੀਤੀ ਭੋਜਣ ਛਕਣ ਵਾਲਿਆਂ ਵਿਚ ਉਹ ਵੀ ਸ਼ਾਮਲ ਸਨ। ਇਸ ਲਈ ਨਾਮਧਾਰੀ ਦਰਸ਼ਕਾਂ ਦੀ ਵੱਡੀ ਗਿਣਤੀ ਵੇਖ ਕੇ (ਤੇ ਫਿਰ ਸਤਿਗੁਰੂ ਜੀ ਦੀ ਅਗਵਾਈ ਵਿਚ ?)

ਉਹਨਾਂ ਨੂੰ ਪ੍ਰਸੰਤਾ ਹੋਣੀ ਸੁਭਾਵਕ ਹੀ ਸੀ। ਸੋ ਪ੍ਰਧਾਨ ਤੋਂ ਪਿਛੋਂ ਸਕਤਰ ਸਾਹਿਬ ਨੇ ਨਾਮਧਾਰੀਆਂ ਦੇ ਇਥੇ ਪੁਜਣ ਬਾਰੇ ਜ਼ਿਕਰ ਕੀਤਾ ਤੇ ਧਨਵਾਦ। ਉਹਨਾਂ ਨੇ ਸਵਰਨ ਸਿੰਘ ਸਨੇਹੀ ਬਾਰੇ ਦਸਦਿਆਂ ਯਾਦ ਕੀਤਾ ਕਿ 1967 ਵਿਚ ਸ਼ਾਕਾਹਾਰੀ ਲੇਖਕਾਂ ਦੀ ਮਿਲਣੀ ਦਾ ਪ੍ਰਬੰਧ ਦਿੱਲੀ ਵਿਚ ਸਨੇਹੀ ਦੇ ਸੁਝਾਉ ਤੇ ਸਹਿਯੋਗ ਨਾਲ ਹੋ ਸਕਿਆ ਸੀ ਤੇ ਅੰਤਰਰਾਸ਼ਟਰੀ ਸ਼ਾਕਾਹਾਰੀ ਲੇਖਕ ਸਭਾ (ਐਨ. ਡਬਲਯੂ. ਏ). ਦਾ ਸਕਤਰ ਹੋਣ ਦੇ ਨਾਤੇ ਉਹ ਕਾਫੀ ਕੁਛ ਕਰ ਰਿਹਾ ਹੈ।

(ਚਲਦਾ)



---

## ਢਾਕੇ ਵਿਚ

ਢਾਕੇ ਵਿਚ ਜੰਗ ਹੋਇਆ ਯਾਹੀਆ ਤੇ ਮੁਜੀਬ ਵਾਲਾ,
ਚੁਣ ਚੁਣ ਬੰਦੇ ਮਾਰੇ ਦੋਹਾਂ ਧਿਰਾਂ ਖਾਸ ਜੋ।
ਸਾਹਨਾਂ ਵਾਲੇ ਭੇੜ ਵਿਚ ਢਾਕੇ ਦਾ ਵੀ ਖੌ ਹੋਇਆ,
ਬੱਚੇ ਲਾਕੇ ਢਾਕੀਂ ਨਾਰਾਂ ਹੋਈਆਂ ਨੇ ਉਦਾਸ ਸੋ।
ਕੀਤਾ ਵਾਰ ਫੌਜੀਆਂ ਨੇ ਟੈਂਕਾਂ ਨਾਲ ਲੋਕਾਂ ਉਤੇ,
ਢਾਕਾਂ ਬੰਨ੍ਹ, ਮੂੰਹ ਮੋੜ, ਟੈਂਕਾਂ ਕੀਤੇ ਨਾਸ ਸੋ।
ਟੈਂਕ ਇਉਂ ਮੁੜੇ, ਜਿਵੇਂ ਔਂਦੇ ਥਲੇ ਢਾਕ ਉਤੋਂ,
ਮਾਰੇ ਫੌਜੀ, ਵਢੇ ਜਿਵੇਂ ਢਾਕ ਤੇ ਪਲਾਸ ਕੋ।

(ਅਪ੍ਰੈਲ—71)

---

[ਇਹ ਸਫ਼ਾ 6 ਤੋਂ ਅਗੇ ਚਾਹੀਦਾ ਸੀ,
ਕਾਪੀ ਤੇ ਨੰਬਰ ਗ਼ਲਤ ਲਗਾ ਹੋਣ ਕਰਕੇ
ਸੰਬੰਧਤ ਮੈਟਰ ਨਾਲ ਕੰਪੋਜ਼ ਨਹੀਂ ਹੋ ਸਕੀ]

ਸਤਬੰਰ ਦੀ 16 ਨੂੰ ਬਰਮਿੰਘਮ ਹੀ ਦਰਸ਼ਨ ਦਿਤੇ। ਅਗਲੇ ਦਿਨ 17 ਨੂੰ ਇਥੇ ਹੀ ਨਾਮਧਾਰੀ ਸੰਗਤ ਦੀ ਇਕਤਰਤਾ ਕੀਤੀ ਗਈ। ਰਾਤ ਨੂੰ ਵਾਪਸ ਰਮਫੋਰਡ ਪੁਜ ਗਏ। 18 ਸਤੰਬਰ ਨੂੰ ਸਾਊਥਾਲ ਦੀਵਾਨ ਲਗਾ ਤੇ ਉਥੋਂ ਮੇਡਨਹੈਡ ਭਮਰੇ ਹੋਰਾਂ ਦੇ ਘਰ ਜਾ ਕੇ ਨਿਵਾਸ ਕੀਤਾ। 19-20 ਨੂੰ ਜਨੇਵਾ ਤੋਂ ਹੁੰਦੇ ਹੋਏ ਵਾਪਸ ਭਾਰਤ ਜਾ ਦਰਸ਼ਨ ਦਿਤੇ।

ਨਾਮਧਾਰੀ ਸੰਗਤ ਯੂ. ਕੇ. ਦੀ ਜੋ ਇਕਤਰਤਾ ਬਰਮਿੰਘਮ ਵਿਚ 17-9-67 ਨੂੰ ਹੋਈ ਉਸ ਵਿਚ ਇਸ ਸੰਸਥਾ ਦੇ ਅਹੁਦੇਦਾਰ ਵੀ ਸ੍ਰੀ ਸਤਿਗੁਰੂ ਜੀ ਨੇ ਆਪ ਨਿਯਤ ਕਰਨ ਦੀ ਕਿਰਪਾ ਕੀਤੀ ਜੋ ਇਸ ਤਰ੍ਹਾਂ ਸੀ--

ਪ੍ਰਧਾਨ—ਗਿ: ਕੇਸਰ ਸਿੰਘ ਰੀਹਲ, ਲੀਡਜ਼

ਮੀਤ ਪ੍ਰਧਾਨ—ਗਿਆਨੀ ਹਰਭਜਨ ਸਿੰਘ ਰਮਫੋਰਡ

ਜਨਰਲ ਸਕਤਰ—ਸ੍ਰੀ ਖੜਕ ਸਿੰਘ ਭਮਰਾ ਮੇਡਨਹੈਡ

ਮੀਤ ਸਕਤਰ—ਸ੍ਰੀ ਨਰੰਜਨ ਸਿੰਘ ਗਹੀਰ ਲੰਡਨ

ਖਜ਼ਾਨਚੀ—ਸ੍ਰੀ ਜਗਮੋਹਨ ਸਿੰਘ ਲੰਡਨ

ਮੀਤ ਖਜ਼ਾਨਚੀ—ਸ੍ਰੀ ਚੈਂਚਲ ਸਿੰਘ ਲੰਡਨ

ਮੈਂਬਰ—ਸ੍ਰੀ ਕੇਸਰ ਸਿੰਘ ਮਠਾਰੂ ਵੂਲਵਰਹੈਂਪਟਨ

ਮੈਂਬਰ—ਸ੍ਰੀ ਗੁਰਬਚਨ ਸਿੰਘ ਭੋਗਲ ਬਰਮਿੰਘਮ

ਮੈਂਬਰ—ਸ੍ਰੀ ਗੁਰਬਚਨ ਸਿੰਘ ਲੀਡਜ਼

ਇਸ ਕਮੇਟੀ ਦੇ ਪ੍ਰਬੰਧ ਅਧੀਨ, ਸ੍ਰੀ ਸਤਿਗੁਰੂ ਜੀ ਦੇ ਇਸ ਦੇਸ ਵਿਚ ਤਿੰਨ ਵਾਰ ਦਰਸ਼ਨ ਹੋ ਚੁਕੇ ਹਨ। ਨਾਮਧਾਰੀ ਪ੍ਰਚਾਰ ਹੋਇਆ ਹੈ ਜੋ ਆਪਣਾ ਅਸਰ ਦਿਨੋਂ ਦਿਨ ਦਿਖਾ ਰਿਹਾ ਹੈ। ਲੋਕ ਇਹ ਜਾਣ ਕੇ ਹੈਰਾਨ ਹੀ ਰਹਿ ਜਾਂਦੇ ਹਨ ਕਿ ਇਸ ਇੰਗਲੈਂਡ ਵਿਚ ਵੀ, ਜਿਥੇ ਪਹੁੰਚਣ ਲਈ ਪਾਸਪੋਰਟ ਬਣਾਉਣ ਵੇਲੇ ਹੀ ਲੋਕ ਕੇਸ ਕਟਾ ਕੇ ਤਿਆਰ ਹੁੰਦੇ ਸਨ, ਹੁਣ ਕੇਸ ਦਾੜ੍ਹੀਆਂ ਸਮੇਤ ਰਹਿਣ ਵਾਲੇ, ਸਿਧੀਆਂ ਦਸਤਾਰਾਂ ਨਾਲ ਕੰਮਾਂ ਤੇ ਜਾਣ ਵਾਲੇ ਤੇ ਫਿਰ ਇਥੋਂ ਤਕ ਕਿ ਮਰਯਾਦਾ ਵਾਲੇ ਨਾਮਧਾਰੀ ਵੀ ਹਨ ਤੇ ਇਨ੍ਹਾਂ ਦੀ ਗਿਣਤੀ ਦਿਨੋ ਦਿਨ, ਸਤਿਗੁਰਾਂ ਦੀ ਕਿਰਪਾ ਸਦਕਾ, ਵਾਧੇ ਤੇ ਹੈ।

# ਸਾਡਾ ਇਤਿਹਾਸ ਤੇ ਉਸ ਦੇ ਲੇਖਕ

—ਸਵਰਨ ਸਿੰਘ ਸਨੇਹੀ

ਇਤਿਹਾਸ ਬਣਾਉਣਾ ਸੌਖਾ ਨਹੀਂ । ਪਰ ਲਿਖਣਾ ਉਸ ਤੋਂ ਵੀ ਔਖਾ ਹੈ । ਅਸਲ ਇਤਿਹਾਸਕਾਰ ਦਾ ਫਰਜ਼ ਹੁੰਦਾ ਹੈ ਕਿ ਉਹ ਇਤਿਹਾਸਕ ਤਥਾਂ ਨੂੰ, ਉਨ੍ਹਾਂ ਦੇ ਅਸਲੀ ਰੂਪ ਵਿਚ ਪੇਸ਼ ਕਰੇ ਤੇ ਆਪਣੇ ਨਿੱਜੀ ਵਿਚਾਰਾਂ ਨੂੰ ਤਥਾਂ ਤੋਂ ਦੂਰ ਰਖ ਕੇ ਮਿਲਗੋਭਾ ਹੋਣ ਤੋਂ ਬਚਾਵੇ । ਧਿਆਨ ਵਿਚ ਰੱਖਣ ਵਾਲੀ ਇਕ ਹੋਰ ਗਲ ਇਹ ਵੀ ਹੈ ਕਿ ਕਿਸੇ ਵੀ ਕੌਮ ਦਾ ਇਤਿਹਾਸ ਲਿਖਣ ਤੋਂ ਪਹਿਲਾਂ ਉਸ ਸਬੰਧੀ ਬਹੁ-ਪੱਖੀ ਜਾਣਕਾਰੀ ਪ੍ਰਾਪਤ ਕਰਨੀ ਅਤੀ ਲੋੜੀਂਦੀ ਹੁੰਦੀ ਹੈ, ਜਿਸ ਤੋਂ ਬਿਨਾਂ ਲਿਖਿਆ ਇਤਿਹਾਸ ਉਸ ਕੌਮ ਨਾਲ ਅਨਿਆਇ ਵੀ ਹੋਇਗਾ ਤੇ ਦੇਸ਼ ਨੂੰ ਹਾਨੀ ਪੁਚਾਉਣ ਦਾ ਕਾਰਨ ਵੀ ਬਣੇਗਾ । ਢੇਰ ਚਿਰ ਪਹਿਲਾਂ ਅਰਧ-ਇਤਿਹਾਸਕ ਜਾਂ ਗੈਰ-ਇਤਿਹਾਸਕ ਗੱਲਾਂ ਦਾ ਮੁੜ ਮੁੜ ਦੁਹਰਾਈ ਜਾਣਾ ਕਿਸੇ ਲੇਖਕ ਜਾਂ ਤੁਕਬੰਦ ਨੂੰ ਇਤਿਹਾਸਕਾਰ ਨਹੀਂ ਬਣਾ ਸਕਦਾ ।

ਨਾਮਧਾਰੀ ਇਤਿਹਾਸ ਬੇ-ਮਿਸਾਲ ਇਤਿਹਾਸ ਹੈ । ਜੋ ਕੁਛ ਕੂਕਿਆਂ ਨੇ ਅਜ ਤੋਂ ਸੌ ਸਾਲ ਪਹਿਲਾਂ ਕੀਤਾ ਸੀ ਉਹ ਦੂਜੇ ਸਿੱਖ ਸੌ ਸਾਲ ਪਿਛੋਂ ਵੀ ਨਹੀਂ ਕਰ ਸਕੇ । ਜਾਬਰ ਨੂੰ ਉਸ ਦੇ ਮੂੰਹ ਤੇ ਵੰਗਾਰਨਾ ਕੁਝ ਹੋਰ ਗਲ ਹੈ ਤੇ ਪਿਠ ਪਿਛੇ ਨੁਕਤਾ ਚੀਨੀ ਕਰਨੀ ਕੁਛ ਹੋਰ । ਦੇਸ਼ ਤੇ ਕੌਮ ਦੇ ਭਲੇ ਖਾਤਰ, ਆਪਣੇ ਹਥੀਂ ਫਾਂਸੀਆਂ ਦੇ ਰਸੇ ਗਲਾਂ ਵਿਚ ਪਾਉਣੇ ਤੇ ਤੋਪਾਂ ਅਗੇ ਛਾਤੀਆਂ ਡਾਹ ਕੇ ਬਹਾਦਰਾਂ ਦੀ ਮੌਤ ਕਬੂਲਣੀ ਤਸਵੀਰ ਦਾ ਇਕ ਰੁਖ ਹੈ ਤੇ ਮੌਤ ਸਾਹਮਣੇ ਖੜੀ ਦੇਖ ਕੇ, ਤ੍ਰਾਸ ਵਿਚ ਜਿਧਰ ਮੂੰਹ ਆਵੇ, ਭਜ ਉਠਣਾ ਤੇ ਫਿਰ ਪਿਠਾਂ ਵਿਚ ਗੋਲੀਆਂ ਖਾ ਕੇ ਦੁਖਦਾਈ ਮੌਤੇ ਮਰਨਾ ਉਸੇ ਤਸਵੀਰ ਦਾ ਦੂਜਾ ਪਾਸਾ ਹੈ । ਦੋਨਾਂ ਵਿਚ ਜ਼ਿਮੀ ਅਸਮਾਨ ਦਾ ਫਰਕ ਹੈ । ਕੌਣ ਨਹੀਂ ਜਾਣਦਾ ਕਿ ਨਾਮਧਾਰੀ ਸਿੱਖਾਂ ਨੇ ਲਲਕਾਰ ਕੇ ਅੰਗਰੇਜ਼ ਨੂੰ ਕਿਹਾ ਸੀ, "ਬਿੱਲਿਆ, ਤੋਪਾਂ ਨਾਲ ਸਾਨੂੰ ਉਡਾ ਕੇ ਇਹ ਨਾ ਸਮਝ ਲਵੀਂ ਕਿ ਮੈਂ ਇਨ੍ਹਾਂ ਨੂੰ ਖਤਮ ਕਰ ਦਿੱਤਾ ਹੈ । ਕਿਸੇ ਜਟੀ ਦਾ

ਨੌ ਮਹੀਨੇ ਪੇਟ ਗੰਦਾ ਕਰ ਕੇ ਅਸੀਂ ਫਿਰ ਤੇਰੇ ਨਾਲ ਲੜਨ ਨੂੰ ਤਿਆਰ ਖੜ੍ਹੇ ਸਮਝ ।" ਜਾਣਦੇ ਸਾਰੇ ਹੀ ਹਨ ਪਰ ਅੱਜ ਸੌ ਵਰ੍ਹਾ ਪਿਛੋਂ ਵੀ ਸਚ ਆਖਣ ਤੋਂ ਝਿਝਕਦੇ ਹਨ । ਕੁਨਾਲੀ ਅੱਖਾਂ ਅਗੇ ਲੈ ਲੈਣ ਨਾਲ ਚੰਦ ਦੀ ਚਾਨਣੀ ਵਿਚ ਕੋਈ ਫਰਕ ਨਹੀਂ ਪੈਂਦਾ ਕੁਨਾਲੀ ਲੈਣ ਵਾਲਾ ਹਨੇਰਾ ਸਮਝ ਲਵੇ ਤਾਂ ਉਸਦੀ ਆਪਣੀ ਬੁਧੀ ਤੇ ਨਿਰਭਰ ਕਰਦਾ ਹੈ । ਸਾਡੇ ਇਤਿਹਾਸ ਨੂੰ ਬਿਨਾਂ ਵਾਚਿਆਂ-ਘੋਖਿਆਂ ਇਸ ਬਾਰੇ ਲਿਖਣ ਵਾਲਿਆਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ । ਉਹ ਸਮਝਦੇ ਹਨ ਕਿ ਅੰਗਰੇਜ਼ਾਂ ਵਲੋਂ ਜਾਂ ਅੰਗਰੇਜ਼ ਭਗਤਾਂ ਵਲੋਂ, ਜੋ ਕੁਛ ਪਹਿਲਾਂ ਲਿਖਿਆ ਜਾ ਚੁਕਾ ਹੈ ਉਹ ਆਕਾਸ਼ ਬਾਣੀ ਹੈ, ਪਰ ਉਹ ਅਕਾਸ਼ ਬਾਣੀ ਤਦ ਕਾਇਮ ਰਹਿ ਸਕੇਗੀ ਜੇ ਉਸ ਦੀ ਪ੍ਰੋੜ੍ਹਤਾ ਹਰ ਸਾਲ ਜਾਂ ਕਦੇ ਕਦਾਈਂ ਕੋਈ ਨਾ ਕੋਈ ਕਰਦਾ ਰਹੇ । ਇਸ ਲਈ, ਇਤਿਹਾਸਕਾਰ ਬਣਨ ਦੇ ਨਵੇਂ ਸ਼ੌਕੀਨ ਆਮ ਕਰਕੇ ਪਹਿਲਾ ਕਦਮ ਕੂਕਾ ਇਤਿਹਾਸ ਵੱਲ ਹੀ ਚੁਕਦੇ ਹਨ ।

ਇਤਿਹਾਸਕਾਰ ਦੀ ਬਹੁ-ਪੱਖੀ ਜਾਣਕਾਰੀ ਦੀ ਲੋੜ ਦਰਸਾਈ ਜਾ ਚੁਕੀ ਹੈ । ਜੇ ਕੋਈ ਸਿੱਖ ਧਰਮ ਬਾਰੇ ਲਿਖਣਾ ਚਾਹੇ ਪਰ ਆਦਿ, ਦਸਮ ਬਾਣੀ, ਜਨਮਸਾਖੀ ਤੇ ਭਾਈ ਗੁਰਦਾਸ ਦੀਆਂ ਵਾਰਾਂ ਨੂੰ ਦੇਖਣ ਤੋਂ ਮੁਨਕਰ ਹੋਵੇ ਤਦ ਉਸ ਤੇ ਅਫਸੋਸ ਕਰਨ ਤੋਂ ਬਿਨਾਂ ਹੋਰ ਕੀਤਾ ਵੀ ਕੀ ਜਾ ਸਕਦਾ ਹੈ ? ਕਈ ਲੇਖਕ ਇਸੇ ਤਰ੍ਹਾਂ ਕਰਦੇ ਹਨ ਜਾਂ ਕਰਨ ਦੇ ਆਦੀ ਹੀ ਹੁੰਦੇ ਜਾ ਰਹੇ ਹਨ ।

ਸਿੱਖ ਧਰਮ ਬਹੁਤ ਵੱਡਾ ਹੈ । ਗੁਰੂ ਸਾਹਿਬਾਂ ਵਲੋਂ ਇਸ ਨੂੰ ਬਖਸ਼ੀ ਗਈ ਮਰਯਾਦਾ ਅਪਣਾਉਣੀ ਕੋਈ ਸੌਖੀ ਗਲ ਨਹੀਂ । ਪਰ ਉਹ ਵੀ ਤਾਂ ਗੁਰੂ ਸਾਹਿਬ ਦੇ ਸਿੱਖ ਹੀ ਸਨ ਜਿਨ੍ਹਾਂ ਨੇ ਪੰਥ ਪ੍ਰਕਾਸ਼ ਦੇ ਕਰਤਾ ਅਨੁਸਾਰ 'ਰਾਗ ਸਾਗ ਖਾਇਕੇ ਦਰਾਜ ਕਾਜ ਕੀਨੋ ਆਛੇ ।' ਜਿਨ੍ਹਾਂ ਨੇ ਜਾਨ ਤਾਂ ਦੇ ਦੇਣੀ ਪਰਵਾਨ ਕਰ ਲਈ ਪਰ ਮਰਯਾਦਾ ਨਹੀਂ ਵਿਸਾਰੀ । ਭਾਈ ਤਾਰੂ ਸਿੰਘ ਦੇ ਕੇਸਾਂ ਵਿਚ ਵੀ ਅੰਮ੍ਰਿਤ ਹੀ ਪਿਆ ਹੋਇਆ ਸੀ ਜੋ ਸਰਕਾਰੀ ਹਾਕਮਾਂ ਦੇ ਹਥਿਆਰਾਂ ਨਾਲ ਵੀ ਕੱਟੇ ਨਹੀਂ ਸਨ ਜਾ ਸਕੇ ਤੇ ਅੱਜ ਵੀ ਉਹੀ ਅੰਮ੍ਰਿਤ ਪਿਆ ਹੁੰਦਾ ਹੈ ਜਿਨ੍ਹਾਂ ਕੇਸਾਂ ਨੂੰ ਸਿੱਖਾਂ ਵਿਚ ਸਤਕਾਰਤ ਹਸਤੀਆਂ ਤੇ ਆਮ ਲੋਕ ਆਪ ਕਟਵਾਉਣ ਤੋਂ ਵੀ ਝਿਝਕਦੇ ਨਹੀਂ । ਇਹੋ ਜਹਿਆਂ ਤੋਂ ਗੁਰਮਤ ਬਾਰੇ ਜਾਣਨ ਦੀ ਕੀ ਆਸ ਕੀਤੀ ਜਾ ਸਕਦੀ ਹੈ ?

'ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥ ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ। (ਪੰਨਾ 1357) ਅਨੁਸਾਰ ਗੁਰਮੰਤ੍ਰ ਰਹਿਤ ਮਨੁੱਖੀ ਜੀਵਨ ਸੱਪਾਂ ਤੇ ਕਾਂ ਕੁਤਿਆਂ ਦੇ ਜੀਵਨ ਤੋਂ ਵੀ ਭੈੜਾ ਹੈ । ਸਿੱਖੀ ਦੇ ਰਸਤੇ ਤੇ ਤੁਰਨ ਵਾਸਤੇ ਗੁਰਮੰਤ੍ਰ ਪਹਿਲਾ ਕਦਮ ਹੈ ਪਰ ਕਿੰਨੇ ਸਿੱਖ ਹਨ ਜੋ ਇਹ ਵੀ ਨਹੀਂ ਜਾਣਦੇ ਕਿ ਗੁਰਮੰਤ੍ਰ ਲੈਣ ਦੀ ਮਰਯਾਦਾ ਕੀ ਹੈ ? ਵੋਟਾਂ ਦੇ ਰਾਜ ਵਿਚ ਅਜਿਹੀਆਂ ਮਰਯਾਦਾਵਾਂ ਵੀ ਵੋਟਾਂ ਨਾਲ ਹੀ ਕਾਇਮ ਜਾਂ ਤਬਦੀਲ ਹੋ ਰਹੀਆਂ ਹਨ । ਕੀ 'ਰਹਿਣੀ ਰਹੇ ਸੋਈ ਸਿੱਖ ਮੇਰਾ' ਕਹਿਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਕਦੇ ਅਜਿਹੀਆਂ ਹਰਕਤਾਂ ਪਸੰਦ ਕਰ ਸਕਦੇ ਸਨ ?

ਗੁਰਮੰਤ੍ਰ ਦਾ ਅਰਥ ਹੀ 'ਗੁਪਤ ਤੌਰ ਤੇ ਜਾਪ ਕਰਨ ਵਾਲਾ ਸ਼ਬਦ' ਹੈ। ਕੰਨ ਵਿਚ ਮੰਤ੍ਰ ਦੇਣ ਦਾ ਵਿਰੋਧ ਕਰਨ ਲਈ ਬਹੁਤੇ ਲੇਖਕ ਆਪਣੀਆਂ ਕਲਮਾਂ ਘਸਾ ਚੁਕੇ ਹਨ। ਉਹ ਸਮਝਦੇ ਹਨ ਕਿ ਇਹ ਮਰਯਾਦਾ ਸਿਰਫ਼ ਕੂਕਿਆਂ ਦੀ ਹੈ ਪਰ ਉਹ ਇਸ ਪਾਸੇ ਕਦੇ ਵੀ ਧਿਆਨ ਦੇਣ ਦਾ ਜਤਨ ਨਹੀਂ ਕਰਦੇ ਕਿ ਇਸ ਤਰ੍ਹਾਂ ਕਰਨ ਦਾ ਹੁਕਮ ਵੀ ਗੁਰੂ ਸਾਹਿਬਾਂ ਦਾ ਹੀ ਹੈ ਜਿਨ੍ਹਾਂ ਨੇ ਗੁਰਬਾਣੀ ਵਿਚ ਫਰਮਾਉਂਦਿਆਂ ਲਿਖਿਆ ਹੈ 'ਘਟਿ ਘਟਿ ਪੂਰਿ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ ॥ ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ ॥ (ਪੰਨਾ 1302)। ਗੁਰੂ ਸਾਹਿਬ ਅਨੁਸਾਰ ਮਨ ਵਿਚ ਪ੍ਰਕਾਸ਼ ਹੀ ਉਦੋਂ ਹੋਇਆ ਜਦ ਗੁਰੂ ਨੇ ਕੰਨ ਵਿਚ ਮੰਤ੍ਰ ਦਿੱਤਾ। ਫਿਰ ਇਸ ਨੂੰ ਸਿਰਫ ਕੂਕਿਆਂ ਦੀ ਹੀ ਮਰਯਾਦਾ ਕਿਵੇਂ ਸਮਝਿਆ ਜਾ ਸਕਦਾ ਹੈ ? ਕੋਈ ਵੀ ਇਸ ਨੂੰ ਅਪਨਾ ਸਕਦਾ ਹੈ।

ਅਜ ਕਲ੍ਹ ਸਿੱਖਾਂ ਵਿਚ ਇਹ ਰਿਵਾਜ ਜ਼ੋਰ ਫੜ ਗਿਆ ਹੈ ਕਿ ਅੰਗਰੇਜ਼ ਲੇਖਕਾਂ ਦੀਆਂ ਟੂਕਾਂ ਜ਼ਰੂਰ ਦਿੱਤੀਆਂ ਜਾਣ ਭਾਵੇਂ ਟਰੰਪ ਵਰਗੇ ਆਪ ਵੀ ਗੁਰਬਾਣੀ ਨੂੰ ਸਮਝਣ ਤੋਂ ਅਸਮਰਥ ਰਹੇ ਹਨ। ਮੈਕਾਲਫ ਦੇ ਹਵਾਲੇ ਵੀ ਆਮ ਪੜ੍ਹਨ ਨੂੰ ਮਿਲਣਗੇ ਭਾਵੇਂ ਬਹੁਤੀਆਂ ਗੱਲਾਂ ਉਸ ਨੇ ਵੀ ਆਪਣੇ ਅਨੁਸਾਰ ਹੀ ਲਿਖੀਆਂ ਹੋਈਆਂ ਹਨ। ਨਾਮ ਦੇ ਸਬੰਧ ਵਿਚ ਵੀ, ਇਸ ਲਈ, ਕਿਸੇ ਅੰਗਰੇਜ਼ ਦੀ ਟੂਕ ਦੇਣੀ ਅਯੋਗ ਨਹੀਂ ਹੋਇਗੀ। ਉਹਨੇ ਲਿਖਿਆ ਹੈ, "ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪ੍ਰਕ੍ਰਮਾ ਦੇ ਪੱਥਰਾਂ ਤੇ, ਚਿਟੇ ਬਸਤਰ ਪਹਿਨੀ ਕਈ ਵਿਅਕਤੀ ਬੈਠੇ ਬੁਲ੍ਹਾਂ ਵਿਚ ਹੀ, ਹਰੀ ਦੇ ਨਾਂ ਦਾ ਗੁਪਤ ਜਾਪ ਕਰ ਰਹੇ ਸਨ ਜਿਸ ਨੂੰ ਦੀਖਿਅਤ ਤੋਂ ਬਿਨਾਂ ਹੋਰ ਕੋਈ ਨਹੀਂ ਜਾਣ ਸਕਦਾ।" ਜੇ ਗੁਪਤ ਤੌਰ ਤੇ ਨਾਮ ਦਸਣ ਤੇ ਜਪਣ ਦਾ ਵਿਧਾਨ ਸਿੱਖਾਂ ਵਿਚ ਨਾ ਹੁੰਦਾ ਤਾਂ 1895 ਵਿਚ ਲਿਖਣ ਵਾਲਾ ਇਹ ਲੇਖਕ 'ਕਲਾਈਨ' ਅਜਿਹੇ ਸ਼ਬਦ ਨਾ ਲਿਖਦਾ।

ਪੰਜਾਬ ਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਤੋਂ ਪਿਛੋਂ ਸਿੱਖਾਂ ਦੀ ਰਹਿਤ ਮਰਯਾਦਾ ਤੇ ਰਹਿਣ ਸਹਿਣ ਵਿਚ ਵੀ ਕਾਫੀ ਫਰਕ ਪਿਆ। ਜਿਥੇ ਪਹਿਲੇ ਲੋਕ ਗਊ ਨੂੰ ਪਵਿੱਤਰ ਸਮਝ ਕੇ ਸਤਿਕਾਰਦੇ ਤੇ ਸੇਵਦੇ ਰਹੇ ਹਨ। ਉਥੇ ਅੰਗਰੇਜ਼ ਭਗਤਾਂ ਨੇ ਉਸ ਤੋਂ ਉਲਟ ਅਮਲ ਸ਼ੁਰੂ ਕਰ ਦਿੱਤਾ। ਇਤਿਹਾਸ ਗਵਾਹ ਹੈ ਕਿ ਅਨੰਦਪੁਰ ਦਾ ਕਿਲ੍ਹਾ ਛੱਡਣ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ, ਸਚਮੁਚ ਨਹੀਂ, ਸਗੋਂ ਆਟੇ ਦੀ ਗਊ ਦੀ ਸਹੁੰ ਨੂੰ ਪਰਵਾਨ ਕਰ ਲਿਆ। ਪਰਵਾਰ ਖੇਰੂੰ ਖੇਰੂੰ ਹੋ ਗਿਆ, ਆਪ ਗੁਰੂ ਸਾਹਿਬ ਨੂੰ ਜੰਗਲਾਂ ਵਿਚ ਫਿਰਨਾ ਪਿਆ ਪਰ ਉਨ੍ਹਾਂ ਨੇ ਗਊ ਦਾ ਸਤਿਕਾਰ ਕਾਇਮ ਰਖਿਆ।

ਅੰਗਰੇਜ਼ਾਂ ਦੇ ਪੰਜਾਬ ਵਿਚ ਆ ਜਾਣ ਪਿਛੋਂ ਅੰਗਰੇਜ਼ਾਂ ਨੇ ਸਿੱਖ ਧਰਮ ਅਸਥਾਨਾਂ ਦੀ ਬੇਪਤੀ ਕਰਨੀ ਸ਼ੁਰੂ ਕਰ ਦਿੱਤੀ ਸੀ, ਪਰ ਉਸ ਸਮੇਂ ਕਈ ਕੁ ਸਿੱਖ, ਮਰਯਾਦਾ ਪ੍ਰੇਮੀ ਹੈ ਸਨ। ਦਰਬਾਰ ਸਾਹਿਬ ਦੇ ਹੈਡਗ੍ਰੰਥੀ ਮੱਖਣ ਸਿੰਘ ਦੇ ਕਹਿਣ ਸੁਣਨ ਤੇ ਅੰਗਰੇਜ਼ ਰੈਜ਼ੀਡੈਂਟ ਲਾਹੌਰ—ਸਰ ਹੈਨਰੀ ਲਾਰੈਂਸ ਨੇ 24 ਮਾਰਚ 1847 ਨੂੰ ਗਵਰਨਰ ਜਨਰਲ ਦਾ ਇਕ ਹੁਕਮ ਜਾਰੀ ਕੀਤਾ ਸੀ ਜਿਸ ਨੂੰ ਤਾਂਬੇ ਦੀ ਪਲੇਟ ਤੇ ਉਕਰਾ ਕੇ ਦਰਬਾਰ ਸਾਹਿਬ ਦੀ ਡਿਉੜੀ ਦੇ ਅਗੇ ਵੀ ਲਗਵਾਇਆ ਗਿਆ ਸੀ। ਇਸ ਹੁਕਮ ਦੀ ਸ਼ਬਦਾਵਲੀ ਤੋਂ ਪਤਾ

ਲਗਦਾ ਹੈ ਕਿ ਅੰਗਰੇਜ਼ਾਂ ਨੇ ਕਿਸ ਤਰ੍ਹਾਂ ਗਊ ਤੇ ਸਿੱਖ ਧਰਮ ਸਥਾਨਾਂ ਦੀ ਬਿਅਦਬੀ ਸ਼ੁਰੂ ਕੀਤੀ ਸੀ। ਕਿਉਂਕਿ ਪੰਜਾਬ ਉਦੋਂ ਅਜੇ ਪੂਰੀ ਤਰ੍ਹਾਂ ਕਬਜ਼ੇ ਵਿਚ ਨਹੀਂ ਹੋਇਆ ਸੀ, ਇਸ ਵਾਸਤੇ ਅੰਗਰੇਜ਼ ਆਗੂ ਨਹੀਂ ਸਨ ਚਾਹੁੰਦੇ ਕਿ ਰਾਜ ਭਾਗ ਸਾਂਭਣ ਤੋਂ ਪਹਿਲਾਂ ਹੀ ਪੰਜਾਬੀ ਜਨਤਾ ਨਾਲ ਵਿਗਾੜ ਲਈ ਜਾਵੇ। ਇਸ ਹੁਕਮ ਵਿਚ, ਬਰਤਾਨਵੀ ਰਈਅਤ ਨੂੰ, ਦਰਬਾਰ ਸਾਹਿਬ ਅੰਮ੍ਰਿਤਸਰ ਜਾਂ ਕਿਸੇ ਵੀ ਗੁਰਦਵਾਰੇ ਮੰਦਰ ਵਿਚ, ਜੁਤੀਆਂ ਸਮੇਤ ਜਾਣ ਤੋਂ ਮਨ੍ਹਾ ਕੀਤਾ ਗਿਆ ਸੀ। ਨਾਲ ਹੀ ਅੰਮ੍ਰਿਤਸਰ ਵਿਚ ਗਊਆਂ ਮਾਰੇ ਜਾਣ ਅਤੇ ਸਿੱਖਾਂ ਨੂੰ ਤੰਗ ਕਰਨ ਤੋਂ ਵੀ ਵਰਜਿਆ ਗਿਆ ਸੀ। ਇਨ੍ਹਾਂ ਉਪਰੋਕਤ ਦੋ ਗਲਾਂ ਤੋਂ ਬਿਨਾਂ, ਦੇਸ਼ ਭਗਤੀ ਭਾਵਨਾ ਵਾਲੇ ਸਿੱਖਾਂ ਨੂੰ ਹੋਰ ਕੀ ਤੰਗੀ ਹੋ ਸਕਦੀ ਸੀ? ਦੂਜੇ ਸਿੱਖ ਤਾਂ ਜੋ ਸਨ ਹੀ 'ਜੀ ਹਜ਼ੂਰੀਏ' ਹਰ ਸੁਖ ਭੋਗਦੇ ਸਨ।

ਹੁਣ ਭਾਵੇਂ ਸ: ਗੰਡਾ ਸਿੰਘ ਤੇ ਉਨ੍ਹਾਂ ਦੇ ਚੇਲੇ, ਹਠਧਰਮੀ ਨਾਲ ਹੀ ਆਖੀ ਜਾਣ ਕਿ ਗਊ ਦੇ ਮਸਲੇ ਤੇ ਕੂਕੇ ਹਿੰਦੂਆਂ ਨਾਲੋਂ ਵੀ ਕਟੜ ਹਨ: ਪਰ ਕੀ ਉਸ ਵੇਲੇ ਦਰਬਾਰ ਸਾਹਿਬ ਦਾ ਪਰਬੰਧ ਕੂਕਿਆਂ ਦੇ ਹੱਥ ਵਿਚ ਸੀ ਜਿਨ੍ਹਾਂ ਨੇ ਉਕਤ ਹੁਕਮ ਜਾਰੀ ਕਰਵਾਇਆ ਸੀ? ਫਿਰ ਬਾਬਾ ਸਾਹਿਬ ਸਿੰਘ ਬੇਦੀ, ਊਨੇ ਵਾਲੇ, ਕੂਕੇ ਨਹੀਂ ਸਨ ਜਿਨ੍ਹਾਂ ਬਾਰੇ ਲਿਖਦਿਆਂ ਪੰਜਾਬੀ ਦੇ ਇਕ ਰੋਜ਼ਾਨਾ ਅਖਬਾਰ ਨੇ ਲਿਖਿਆ ਸੀ, "ਬਾਬਾ ਸਾਹਿਬ ਸਿੰਘ ਜੀ ਦੀਆਂ ਉਘੀਆਂ ਮੁਹਿੰਮਾਂ ਵਿਚੋਂ ਮਲੇਰ ਕੋਟਲੇ ਤੇ ਚੜ੍ਹਾਈ ਖਾਸ ਵਰਨਣ ਯੋਗ ਹੈ। ਉਥੋਂ ਦੇ ਨਵਾਬ ਨੇ ਹਿੰਦੂਆਂ 'ਸਿੱਖਾਂ' ਨੂੰ ਤੰਗ ਕਰਨ ਲਈ ਗਊ ਬਧ ਕੀਤਾ। ਬਾਬਾ ਜੀ ਪਾਸ ਉਨ੍ਹਾਂ ਫਰਿਆਦ ਕੀਤੀ। ਬਾਬਾ ਸਾਹਿਬ ਜੀ ਨੇ 800 ਸਿੰਘਾਂ ਦੀ ਫੌਜ ਲੈ ਕੇ ਮਲੇਰ ਕੋਟਲੇ ਤੇ ਚੜ੍ਹਾਈ ਕਰ ਦਿਤੀ ਬੜੀ ਭਿਆਨਕ ਲੜਾਈ ਹੋਈ। ਤੇ ਬਾਬਾ ਸਾਹਿਬ ਸਿੰਘ ਨੇ ਮੈਦਾਨ ਵਿਚ ਤਲਵਾਰ ਚਲਾਈ ਤੇ ਅਖੀਰ ਹਰਾ ਦਿਤਾ। ਮਹਾਰਾਜਾ ਪਟਿਆਲਾ ਵਿਚ ਨੇ ਪੈ ਕੇ ਨਵਾਬ ਦੀ ਜਾਨ ਬਖਸ਼ਵਾਈ।"

ਸਿੱਖਾਂ ਵਿਚ ਗਊ ਦਾ ਸਤਿਕਾਰ ਮੁਢ ਤੋਂ ਹੀ ਕਾਇਮ ਰਿਹਾ ਹੈ। ਕਰਨਲ ਪੋਲੀਅਰ ਨੇ ਸਿਖਾਂ ਬਾਰੇ 1780 ਵਿਚ ਇਕ ਲੇਖ ਲਿਖਿਆ ਸੀ ਜਿਸ ਨੂੰ ਸ: ਗੰਡਾ ਸਿੰਘ ਹੋਰੀਂ ਕਿਸੇ ਵੀ ਯੂਰਪੀਨ ਵਲੋਂ ਲਿਖੇ ਗਏ ਸਿਖਾਂ ਸਬੰਧੀ ਲੇਖਾਂ ਵਿਚੋਂ ਪਹਿਲਾ ਮੰਨਦੇ ਹਨ ਤੇ ਜੋ ਫਿਰ 'ਏਸ਼ੀਐਟਿਕ ਸੋਸਾਇਟੀ-ਬੰਗਾਲ' ਵਿਚ ਪੜ੍ਹਿਆ ਗਿਆ ਸੀ, ਸਿਖਾਂ ਦੀ ਖੁਰਾਕ ਦਾ ਜ਼ਿਕਰ ਕਰਦਿਆਂ, ਸਿਖ ਤੇ ਮੁਸਲਮਾਨ ਦਾ ਫਰਕ ਮੁਖ ਤੌਰ ਇਹੋ ਦਸਿਆ ਹੈ ਕਿ ਹਿੰਦੂਆਂ ਵਾਂਗ ਹੀ ਇਹ ਵੀ ਗਊ ਮਾਸ ਨਹੀਂ ਖਾਂਦੇ। ਗਊ ਮਾਰਦੇ ਵੀ ਨਹੀਂ ਸਗੋਂ ਉਸ ਨੂੰ ਪਵਿਤਰ ਮੰਨਦੇ ਹਨ। ਇਹੋ ਜਿਹੇ ਹੀ ਭਾਵ ਫੋਰੈਸਟਰ ਨੇ 1783 ਵਿਚ ਗਰੈਗਰੀ ਵਲ ਲਿਖੀ ਆਪਣੀ ਚਿਠੀ ਵਿਚ ਪਰਗਟ ਕੀਤੇ ਸਨ। ਗੁਰੂ ਅਰਜਨ ਦੇਵ ਜੀ ਨੇ ਭੈਰਉ ਰਾਗ ਵਿਚ ਮਲੇਛ ਦੀ ਦਸ਼ਾ ਦਾ ਵਰਨਣ ਕੀਤਾ ਹੈ। ਵੌਧਾਯਨ ਰਿਖੀ ਨੇ ਮਲੇਛ ਦੀ ਪਰਿਭਾਸ਼ਾ ਇਉਂ ਲਿਖੀ ਹੈ: "ਜੋ ਗਊ ਦਾ ਮਾਸ ਖਾਂਦਾ ਹੈ। ਵੇਦ ਵਿਰੁਧ ਬੋਲਦਾ ਹੈ, ਅਤੇ ਜਿਸ ਦਾ ਉਤਮ ਆਚਾਰ ਨਹੀਂ ਉਹ ਮਲੇਛ ਹੈ।" ਇਹ ਅੰਦਾਜ਼ਾ ਪਾਠਕ ਹੀ ਲਾ ਸਕਦੇ ਹਨ ਕਿ ਗਊ ਦੇ ਮਾਮਲੇ ਵਿਚ ਸਿਰਫ ਕੂਕੇ ਹੀ ਕਟੜ ਹਨ ਜਾਂ ਪੁਰਾਤਨ ਸਿਖਾਂ ਦਾ ਸਾਰਾ ਪੰਥ ਵੀ ਸੀ।

ਸੁਫੈਦ ਰੰਗ ਦੀ ਗੋਲ ਦਸਤਾਰ ਗੁਰੂ ਸਾਹਿਬ ਆਪ ਸਜਾਉਂਦੇ ਰਹੇ ਹਨ ਤੇ ਇਸੇ ਕਾਰਨ ਇਸ ਨੂੰ ਗੁਰਮੁਖੀ ਦਸਤਾਰ ਕਹਿ ਕੇ ਸਤਿਕਾਰਿਆ ਜਾਂਦਾ ਹੈ। ਇਹੋ ਹੀ ਸਿਖ ਦੀ ਸਹੀ ਸੂਰਤ ਦੀ ਸੂਚਕ ਹੈ। 'ਟੋਢ ਪਗਰੀ' ਵਾਲੇ ਵਿਚਾਰੇ ਕੀ ਜਾਨਣ ਕਿ ਦਸਤਾਰ ਕੀ ਹੁੰਦੀ ਹੈ? ਉਨ੍ਹਾਂ ਨੂੰ ਤਾਂ ਉਨ੍ਹਾਂ ਦੇ 'ਉਸਤਾਦ' ਸਾਹਿਬ ਨੇ ਇਹੋ ਦਸਿਆ ਹੋਇਆ ਹੈ ਕਿ ਇਹ ਸਿਰਫ ਕੂਕਿਆ ਦੀ 'ਪਗੜੀ' ਹੈ ਤੇ ਇਸ ਦਾ ਵਿਰੋਧ ਕਰਨਾ ਵੀ ਉਨਾਂ ਹੀ ਜ਼ਰੂਰੀ ਹੈ ਜਿੰਨਾ ਕਿ ਬਾਕੀ ਦੀਆਂ ਪੁਰਾਤਨ ਸਿਖ ਮਰਯਾਦਾਵਾਂ ਦਾ। ਉਹ ਭੱਦਰ ਪੁਰਸ਼ ਇਹ ਜਾਨਣ ਦਾ ਕਸ਼ਟ ਹੀ ਨਹੀਂ ਕਰਦੇ ਕਿ ਗੁਰੂ ਅਰਜਨ ਦੇਵ ਜੀ ਨੇ ਹੀ ਮਾਰੂ ਰਾਗ ਵਿਚ "ਸਾਬਤ ਸੂਰਤਿ ਦਸਤਾਰ ਸਿਰਾ" ਫਰਮਾ ਕੇ ਇਹ ਪਰਗਟ ਕੀਤਾ ਸੀ ਕਿ ਜਿਹੜੀ ਦਸਤਾਰ ਸਿਖ ਗੁਰੂ ਸਾਹਿਬਾਨ ਨੇ ਆਪ ਸਜਾਈ ਹੈ ਉਹੀ ਸਾਬਤ ਸੂਰਤ ਦੀ ਸੂਚਕ ਹੈ। ਅਜੇ ਤਕ ਪੁਰਾਤਨ ਤਸਵੀਰਾਂ ਵਿਚ ਸਭ ਗੁਰੂ ਸਾਹਿਬਾਨ ਅਤੇ ਸਿਖਾਂ ਦੇ, ਜਿਨ੍ਹਾਂ ਵਿਚ ਭਾਈ ਗੁਰਦਾਸ ਵਰਗੇ ਮਹਾਨ ਵਿਦਵਾਨ ਵੀ ਸ਼ਾਮਲ ਹਨ, ਇਹੋ ਕੰਨਾਂ ਤੇ ਨੋਕਾਂ ਕਢਣ ਵਾਲੀ ਹੀ ਦਸਤਾਰ ਸਜਾਈ ਹੁੰਦੀ ਹੈ ਭਾਵੇਂ ਹੁਣ ਨਵਾਂ ਭਾਈਚਾਰਾ ਇਨ੍ਹਾਂ ਨੂੰ ਤਿਖੀ ਨੋਕਦਾਰ ਕਰਨ ਦਾ ਜਤਨ ਕਰ ਰਿਹਾ ਮਲੂਮ ਹੁੰਦਾ ਹੈ।

ਅਜਿਹੇ 'ਲੇਖਕ' ਪੰਥ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਆਦਿ ਗ੍ਰੰਥਾਂ ਤੋਂ ਸ਼ਾਇਦ ਹੀ ਜਾਣੂ ਹੋਣ। ਜਿਨ੍ਹਾਂ ਵਿਚੋਂ ਪੁਰਾਣੇ ਸਿਖ ਤੇ ਉਨ੍ਹਾਂ ਦੀ ਮਰਯਾਦਾ ਬਾਰੇ ਕਾਫੀ ਜਾਣਕਾਰੀ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਵਲੋਂ, ਹੁਸ਼ਿਆਰਪੁਰ ਦੇ ਬਾਜ਼ਾਰ ਵਿਚ ਭਾਈ ਜੋਗਾ ਸਿੰਘ ਨੂੰ "ਤੇੜ ਕਛਹਿਰਾ ਸਿਧੀ ਪਾਗ" ਕਹਿ ਕੇ ਤਾੜਨਾਂ ਵੀ ਇਸੇ ਦਸਤਾਰ ਦਾ ਪ੍ਰਗਟਾਉ ਹੈ। ਗਿ: ਗਿਆਨ ਸਿੰਘ ਨੇ ਦਸਮ ਪਾਤਸ਼ਾਹ ਵੇਲੇ ਤੇ ਫਿਰ ਬੰਦੇ ਤਕ ਦੇ ਸਿਖਾਂ ਦੀ ਹਾਲਤ ਦਾ ਵਰਣਨ ਕਰਦੇ ਹੋਏ ਦਸਤਾਰ ਬਾਰੇ ਇਸ ਤਰ੍ਹਾਂ ਲਿਖਿਆ ਹੈ:

"ਸ੍ਰੀ ਗੁਰੂ ਦਸਮੇਸੈਂ ਬੰਦੇ ਪ੍ਰਯੰਤ ਬਿਅੰਤ ਸਿੰਘ ਥੀਏ ਜੋਊ ਚਾਲ ਐਸ ਥੇ ਚਲੇ ............।"

"ਬਸਤ੍ਰ ਥੋਰ ਭੂਰ ਸ਼ਸਤ੍ਰਧਾਰੀ ਸੂਰ ਬਖਤਰ ਅੰਗ ਜੰਗ ਵਖਤ ਸੁਧਾਰਤੇ।

"ਸੂਧੇ ਦਾਹੜੇ ਮੂਛੈਂ ਅਛ ਦਸਤਾਰੇ ਸਵੇਤ ਸਵੱਛ ਕਟਿ ਪ੍ਰਤਛ ਕੱਛ ਪੱਟ ਦਿਢ ਧਾਰਤੇ......"

ਤੇ ਜੇ ਉਹ ਮਰਯਾਦਾ ਹੁਣ ਕੂਕਿਆਂ ਕੋਲ ਹੀ ਰਹਿ ਗਈ ਹੈ ਜਾਂ ਇਸ ਦੀ ਸੰਭਾਲ ਹੋਰ ਕੋਈ ਨਹੀਂ ਕਰ ਸਕਿਆ ਤਦ ਹੁਣ ਸਾੜਾ ਕਿਸ ਗਲ ਦਾ? ਮਰਯਾਦਾ ਨੂੰ ਕੋਈ ਵੀ ਅਪਣਾਵੇ, ਉਹ ਕੋਈ ਵਿਰੋਧ ਤਾਂ ਕਰਦੀ ਹੀ ਨਹੀਂ। ਸੜਨ ਦੇ ਥਾਂ ਆਪਣੇ ਆਪ ਤੇ ਅਫਸੋਸ ਕਰਨਾ ਚਾਹੀਦਾ ਹੈ ਕਿ ਅਸੀਂ ਗੁਰੂ ਸਾਹਿਬ ਦੀ ਬਖਸ਼ੀ ਮਰਯਾਦਾ ਨੂੰ ਹਥੋਂ ਗੁਆ ਬੈਠੇ ਹਾਂ ਤੇ ਦਿਨੋ ਦਿਨ ਗੁਆ ਰਹੇ ਹਾਂ।

ਕੁਛ ਲੋਕ ਇਸ ਵਹਿਮ ਦਾ ਸ਼ਿਕਾਰ ਵੀ ਹਨ ਕਿ ਸ: ਗੰਡਾ ਸਿੰਘ ਹੋਰਾਂ ਕੋਲ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਪਏ ਹਨ (ਜਿਨ੍ਹਾਂ ਨੂੰ ਉਹ 'ਸਤਿਕਾਰ' ਨਾਲ

ਚਿਠੀਆਂ ਕਹਿੰਦੇ ਹਨ ?) ਥੋੜ੍ਹੇ ਵੀ ਨਹੀਂ- ਇਕਠੇ ਪੰਜਾਹ ਸੱਠ। ਪਹਿਲੀ ਤਾਂ ਗੱਲ ਇਹ ਹੈ ਕਿ ਇਹ ਹੁਕਮਨਾਮੇ ਆਉਂਦੇ ਹੀ ਅਜਿਹੇ ਸਿਖ ਕੋਲ ਸਨ ਜਿਸ ਤੇ ਗੁਰੂ ਸਾਹਿਬ ਨੂੰ ਪੂਰਨ ਵਿਸ਼ਵਾਸ ਹੁੰਦਾ ਸੀ। ਭਾਵੇਂ ਰਸਤਿਆਂ ਦੇ ਇੰਨੇ ਅਕਹਿ ਕਸ਼ਟ ਝਲ ਕੇ ਇੰਨੀ ਦੂਰ ਜਾਣ ਵਾਲਾ ਸ਼ਰਧਾ ਤੇ ਵਿਸ਼ਵਾਸ ਰਹਿਤ ਨਹੀਂ ਆਖਿਆ ਜਾ ਸਕਦਾ ਪਰ ਆਮ ਕਰਕੇ ਹੁਕਮਨਾਮੇ ਉਨ੍ਹਾਂ ਹਥੀਂ ਆਏ ਜਿਨ੍ਹਾਂ ਕੋਲ ਇਨ੍ਹਾਂ ਨੂੰ ਗੁਪਤ ਰੱਖਣ ਦਾ ਜਿਗਰਾ ਸੀ। ਸੋ, ਇਹ ਹੁਕਮਨਾਮੇ ਇੰਨੇ ਧਿਆਨ ਨਾਲ ਤੇ ਗੁਪਤ ਢੰਗਾਂ ਨਾਲ ਲਿਆਂਦੇ ਜਾਂਦੇ ਸਨ ਕਿ ਕਿਸੇ ਸਰਕਾਰੀਏ ਨੂੰ ਸੂਹ ਹੀ ਨਹੀਂ ਸੀ ਲਗਦੀ। ਜੇ ਕਿਸੇ ਨੂੰ ਥੋੜ੍ਹਾ ਬਹੁਤਾ ਸੁਰਾਗ ਵੀ ਮਿਲਦਾ ਹੁੰਦਾਂ ਤਾਂ ਜਿਨ੍ਹਾਂ ਸਿਖਾਂ ਨੇ ਸਤਿਗੁਰੂ ਰਾਮ ਸਿੰਘ ਬਾਰੇ ਆਖ ਦਿਤਾ ਸੀ ਕਿ ਉਨ੍ਹਾਂ ਦਾ ਪੰਜਾਬ ਵਿਚ ਹੋਣਾ ਬਰਤਾਨਵੀ ਸਰਕਾਰ ਦੇ ਕੀਰਤਨ ਸੋਹਿਲੇ ਦਾ ਸੂਚਕ ਹੈ, ਉਹ ਇਹ ਹੁਕਮਨਾਮੇ ਵੀ ਤੇ ਉਨ੍ਹਾਂ ਨੂੰ ਲਿਆਉਣ ਵਾਲੇ ਸਿਖਾਂ ਨੂੰ ਵੀ ਗ੍ਰਿਫਤਾਰ ਕਰਵਾ ਸਕਦੇ ਸਨ। ਇਕ ਹੋਰ ਸੋਚਣ ਵਾਲੀ ਗੱਲ ਇਹ ਵੀ ਹੈ ਕਿ ਇਹ ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ ਨੇ, ਕੁਛ ਇਕ ਨੂੰ ਛਡ ਕੇ, ਬਾਕੀ ਦੇ ਸਾਰੇ ਹੁਕਮਨਾਮੇ ਆਪਣੇ ਸਿਖਾਂ ਵਲ ਲਿਖੇ ਹਨ, ਜੋ ਕੱਟੜ ਨਾਮਧਾਰੀ ਤੇ ਉਨ੍ਹਾਂ ਦੇ ਪਿਆਰੇ ਸਨ। ਸ: ਗੰਡਾ ਸਿੰਘ ਹੋਰੀਂ ਉਦੋਂ ਅਜੇ ਮਾਤ ਲੋਕ ਵਿਚ ਆਏ ਤਾਂ ਕੀ, ਆਉਣ ਦੀ ਸੋਚ ਵੀ ਨਹੀਂ ਸਕੇ ਹੋਣੇ। ਫਿਰ ਗੰਡਾ ਸਿੰਘ ਹੋਰੀਂ ਕਦੋਂ ਕੂਕੇ ਰਹੇ ਹਨ ਜਿਸ ਕਾਰਨ ਹੁਕਮਨਾਮੇ ਇਨ੍ਹਾਂ ਕੋਲ ਆਉਣ ਦੀ ਥੋੜ੍ਹੀ ਬਹੁਤੀ ਸ਼ੱਕ ਵੀ ਕੀਤੀ ਜਾ ਸਕੇ ? ਤੇ ਫਿਰ ਇਨ੍ਹਾਂ ਦੇ ਘਰ ਕਿਹੜਾ ਮੁਹਾਫ਼ਜ਼ ਖਾਨਾ ਹੈ ਜਿਥੇ ਇਹ ਉਚੇਚੇ ਤੌਰ ਤੇ ਰਖੇ ਗਏ ਹਨ ?

ਜੋ ਹੁਕਮਨਾਮੇ ਗੰਡਾ ਸਿੰਘ ਹੋਰਾਂ ਨੇ ਛਾਪੇ ਹਨ ਤੇ ਜਿਨ੍ਹਾਂ ਦੇ ਹਵਾਲੇ, ਮੱਖੀ ਤੇ ਮੱਖੀ ਮਾਰ ਕੇ ਉਨ੍ਹਾਂ ਦੇ ਅਨੁਆਈ ਦਿੰਦੇ ਹਨ; ਅਸਲ ਹੁਕਮਨਾਮਿਆਂ ਦੇ ਹਵਾਲਿਆਂ ਨੂੰ ਲੈ ਕੇ, ਸ: ਗੰਡਾ ਸਿੰਘ ਨੇ ਆਪਣੇ 'ਹਥਾਂ ਦੀ ਸਫਾਈ' ਸ਼ਾਮਲ ਕੀਤੀ ਹੋਈ ਹੈ। ਉਨ੍ਹਾਂ ਨੂੰ ਭੰਨ ਤੋੜ ਕੇ ਤੇ ਮਨ ਮਰਜ਼ੀ ਦੇ ਬਣਾ ਕੇ ਛਾਪਿਆ ਗਿਆ ਹੈ। ਅਸਲੀ ਹੁਕਮਨਾਮਿਆਂ ਵਿਚ ਇਹ ਜ਼ਿਕਰ ਕਿਤੇ ਵੀ ਨਹੀਂ ਆਉਂਦਾ ਕਿ ਦਸ ਪਾਤਸ਼ਾਹੀਆਂ ਤੇ ਪਿਛੋ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ, ਸੋ ਸਦਾ ਹੀ ਇਸਥਿਤ ਹੈ.........ਸਗੋਂ ਸ: ਗੰਡਾ ਸਿੰਘ ਹੋਰਾਂ ਦੀ ਲਿਖਤ ਦਾ ਭਾਂਡਾ ਭੰਨਣ ਲਈ ਭਾਰਤ ਦੇ ਸਰਕਾਰੀ ਮੁਹਾਫ਼ਜ਼ ਖਾਨੇ ਵਿਚ ਪਏ ਕੁਛ ਕੁ ਹੁਕਮਨਾਮੇ ਹੀ ਕਾਫੀ ਹੋਣਗੇ।

ਦਿਲਚਸਪੀ ਵਾਲੀ ਇਕ ਗੱਲ ਇਹ ਵੀ ਹੈ ਕਿ ਸ: ਗੰਡਾ ਸਿੰਘ ਹੋਰਾਂ ਨੇ ਸਿਖ ਗੁਰੂ ਸਾਹਿਬਾਨ ਦੇ ਨਿਸਾਣ ਤੇ ਹੁਕਮਨਾਮੇ ਛਾਪੇ ਹਨ। ਇਨ੍ਹਾਂ ਵਿਚ, ਸਰਦਾਰ ਹੋਰੀ ਇਹ ਮੰਨਣ ਲਈ ਮਜਬੂਰ ਜਾਪਦੇ ਹਨ ਕਿ''ਸਿਖ ਸੰਗਤਾਂ ਵਿਚ ਗੁਰੂ ਸਾਹਿਬਾਂ ਦੇ ਹਥੀਂ ਲਿਖੇ ਹੁਕਮਨਾਮਿਆਂ ਲਈ ਸ਼ਰਧਾ ਅਤੇ ਮਾਨਤਾ ਅਤੇ ਦਰਸ਼ਕਾਂ ਲਈ ਉਤਸ਼ਾਹ ਦਾ ਨਾਜਾਇਜ਼ ਮਾਇਕ ਫ਼ਾਇਦਾ ਉਠਾਉਣ ਲਈ ਕਈ ਇਕ ਲੋਕਾਂ ਨੇ ਨਕਲੀ ਹੁਕਮਨਾਮੇ ਘੜ ਲਏ ਸਨ,... (ਪੰਨਾ 9) ਇਸ ਸੰਗ੍ਰਹ ਵਿਚ ਸੰਪਾਦਕ ਗੰਡਾ ਸਿੰਘ ਹੋਰਾਂ ਨੇ ਗੁਰੂ ਸਾਹਿਬ ਤੋਂ ਬਿਨਾਂ, ਬਾਬਾ ਬੰਦਾ ਬਹਾਦਰ ਤੇ ਬਾਬਾ ਗੁਰਦਿਤਾ ਆਦਿ ਦੇ 'ਹੁਕਮਨਾਮੇ ?'ਵੀ ਸ਼ਾਮਲ ਕੀਤੇ ਹਨ

ਤੇ ਕੁਛ ਕੁ ਉਹ ਵੀ ਹਨ ਜਿਨ੍ਹਾਂ ਬਾਰੇ ਉਨ੍ਹਾਂ ਨੂੰ ਆਪ ਨੂੰ ਵੀ ਪੂਰਾ ਭਰੋਸਾ ਨਹੀਂ । 'ਮਾਤਾ ਗੁਜਰੀ ਜੀ ਦੇ ਹੁਕਮਨਾਮਿਆਂ ਪਰ ਉਨ੍ਹਾਂ ਦਾ ਨਾਓਂ ਨਹੀਂ ਲਿਖਿਆ ਹੋਇਆ ਅਤੇ ਇਨ੍ਹਾਂ ਉਪਰ ਦੀ ਲਿਖਤ ਸਬੰਧੀ ਵੀ ਪੂਰੇ ਯਕੀਨ ਨਾਲ ਕੁਛ ਕਹਿ ਸਕਣਾ ਔਖਾ ਹੈ......' ਪਰ ਮਾਤਾ ਜੀ ਦੇ ਨਾਂ ਥੱਲੇ ਦੋ ਹੁਕਮਨਾਮੇ ਦਿਤੇ ਹਨ ।

ਇਕ ਹੋਰ ਕੌੜੀ ਸਚਾਈ ਜੋ ਸਰਦਾਰ ਹੋਰਾਂ ਨੂੰ ਮੰਨਣੀ ਪਈ ਹੈ ਉਹ ਸੀ ਇਹ ਕਿ 'ਹੁਕਮਨਾਮਿਆਂ ਦਾ ਰਿਵਾਜ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਦ ਵੀ ਜਾਰੀ ਰਿਹਾ।' ਪਰ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਦੇ ਸਮੇਂ ਵਿਚੋਂ ਸਿਰਫ ਉਸ ਬੰਦਾ ਬਹਾਦਰ ਦੀ ਲਿਖਤ ਨੂੰ ਸ਼ਾਮਲ ਕੀਤਾ ਹੈ ਜਿਸ ਬਾਰੇ ਆਪ ਹੀ ਦੇ ਸ਼ਬਦ ਹਨ, 'ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਬਾਬਾ ਬੰਦਾ ਸਿੰਘ ਬਹਾਦਰ ਦੀ ਪਦਵੀ ਕੇਵਲ ਇਕ ਫੌਜੀ ਅਤੇ ਰਾਜਸੀ ਆਗੂ ਦੀ ਹੀ ਸੀ ......ਇਸ ਦੀ ਧਾਰਮਕ ਪੌਜ਼ੀਸ਼ਨ ਹੋਰ ਖਾਲਸਿਆਂ ਵਾਲੀ ਹੀ ਸੀ ।' ਫਿਰ ਹੋਰ ਖਾਲਸੇ ਦੀਆਂ ਚਿੱਠੀਆਂ ਇਥੇ ਸ਼ਾਮਲ ਕਿਉਂ ਨਹੀਂ ਕੀਤੀਆਂ ਜਾ ਸਕੀਆਂ ? ਕੀ ਬੰਦੇ ਨੂੰ ਤੇ ਬਾਬੇ ਗੁਰਦਿਤੇ ਨੂੰ ਗੁਰੂ ਸਾਹਿਬ ਦੀ ਪਦਵੀ ਦਿਤੀ ਗਈ ਹੈ ਜਿਸ ਕਰਕੇ ਉਨ੍ਹਾਂ ਦੀਆਂ ਚਿਠੀਆਂ ਜਾਂ ਹੁਕਮ ਛਾਪੇ ਗਏ ਹਨ ? ਇਨ੍ਹਾਂ ਤੋਂ ਬਿਨਾ ਦਸਮ ਪਾਤਸ਼ਾਹ ਤੋਂ ਪਿਛੋਂ ਦੇ ਖਾਲਸੇ ਵਿਚੋਂ ਹਰਿਮੰਦਰ ਸਾਹਿਬ ਪਟਨਾ ਤੇ ਅੰਮ੍ਰਿਤਸਰ ਵਲੋਂ ਜਾਰੀ ਕੀਤੀਆਂ ਕਈ ਇਕ ਚਿਠੀਆਂ ਦਿਤੀਆਂ ਗਈਆਂ ਹਨ । ਇਨ੍ਹਾਂ ਦਾ ਕੋਈ ਵਿਸ਼ੇਸ਼ ਇਤਿਹਾਸਕ ਮਹਤਵ ਵੀ ਨਹੀਂ ਜਾਪਦਾ । ਪਟਣੇ ਵਾਲੀ ਚਿਠੀ ਵਿਚ ਲਿਖਿਆ ਹੈ......ਅਗੇ ਸ੍ਰੀ ਦਰਬਾਰ ਜੀ ਸਾਹਿਬ ਕਾ ਹੁਕਮ ਹੈ ਸ੍ਰਬਤ੍ਰ ਪਿਆਰੇ ਕੋ ।......ਹੁਕਮ ਮੰਨੇਗਾ ਸੋ ਨਿਹਾਲ ਹੋਵੇਗਾ।...' ਇਸ ਤੋਂ ਇਹ ਵੀ ਸਪਸ਼ਟ ਨਹੀਂ ਕਿ ਦਰਬਾਰ ਸਾਹਿਬ ਨੇ ਹੁਕਮ ਕਿਵੇਂ ਕਰ ਦਿਤਾ ਜਦ ਕਿ ਉਸ ਵਿਚ ਤਾਂ ਇਕ ਵਾਰੀ ਜੋ ਲਿਖਿਆ ਗਿਆ ਸੋ ਹੀ ਰਹਿਣਾ ਹੈ, ਪੈਸੇ ਜਾਂ ਹੋਰ ਕਿਸੇ ਚੀਜ਼ ਦੀ ਉਗਰਾਹੀ ਬਾਰੇ ਹੁਕਮ ਤਾਂ ਕੋਈ ਵਿਅਕਤੀ ਹੀ ਦੇ ਸਕਦਾ ਹੈ । ਜੇ ਕਿਸੇ ਵਿਅਕਤੀ ਨੇ ਇਹ ਹੁਕਮਨਾਮਾ ਲਿਖ ਕੇ ਨਿਹਾਲ ਹੋਣ ਦੀ ਅਸੀਸ ਦਿਤੀ ਹੈ ਤਦ ਵੀ ਇਹ ਗੁਰੂ ਸਾਹਿਬ ਦੀ ਰੀਸ ਨਹੀਂ ਤਾਂ ਹੋਰ ਕੀ ਹੋਏਗਾ ?

ਇਹ ਸਭ ਕੁਛ ਹੁੰਦਿਆਂ ਹੋਇਆਂ ਵੀ ਸਰਦਾਰ ਹੋਰਾਂ ਨੇ, ਇਸ ਸੰਗ੍ਰਹਿ ਵਿਚ ਨਾ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਕੋਈ ਹਵਾਲਾ ਹੀ ਦਿਤਾ ਹੈ ਤੇ ਨਾ ਹੀ ਕਿਤੇ ਉਨ੍ਹਾਂ ਦਾ ਜ਼ਿਕਰ ਕੀਤਾ ਹੈ । ਜੇ ਸਰਦਾਰ ਜੀ ਦੇ ਮੁਹਾਫਜ਼ਖਾਨੇ ਵਿਚ ਪਈਆਂ ਇਹ ਲਿਖਤਾਂ ਸੱਚੀਆਂ ਤੇ ਅਸਲੀ ਹੁੰਦੀਆਂ; ਜਿਨ੍ਹਾਂ ਨੂੰ ਉਹ ਕਦੇ "ਭਾਈ ਰਾਮ ਸਿੰਘ ਦੀਆਂ ਅਰਦਾਸਾਂ" ਤੇ ਕਦੇ 'ਬਾਬਾ ਰਾਮ ਸਿੰਘ ਦੀਆਂ ਚਿਠੀਆਂ' ਕਹਿੰਦੇ ਹਨ, ਤਦ ਇਸ ਸੰਗ੍ਰਹਿ ਵਿਚ ਜ਼ਰੂਰ ਸ਼ਾਮਲ ਕਰ ਦਿਤੀਆਂ ਜਾਣੀਆਂ ਸਨ । ਪਰ ਝੂਠੀਆਂ, ਬਣਾਉਟੀ ਤੇ ਮਿਲਾਵਟ ਵਾਲੀਆਂ ਹੋਣ ਕਾਰਨ, ਭਵਿਖ ਦੇ ਖਤਰੇ ਨੂੰ ਅਨੁਭਵ ਕਰਕੇ ਹੀ, ਇਉਂ ਕਰਨ ਤੋਂ ਸੰਕੋਚ ਕੀਤਾ ਗਿਆ ਹੋਵੇਗਾ । ਇਸ ਦਾ ਭਾਵ ਇਹ ਵੀ ਨਹੀਂ ਕਿ ਉਪਰੋਕਤ ਸੰਗ੍ਰਹਿ ਵਿਚ ਸਰਦਾਰ ਜੀ ਨੇ ਆਪਣੀ ਆਦਤ ਤਿਆਗ ਦਿਤੀ ਹੈ ।

ਹਰ ਗੁਰੂ ਸਾਹਿਬ ਜੀ ਨੇ ਨਿਮ੍ਰਤਾ ਨੂੰ ਅਪਣਾਇਆ ਤੇ ਮੁਖ ਰਖਿਆ ਹੈ । ਗੁਰਬਾਣੀ

ਵਿਚ ਇਹ ਨਿਮ੍ਰਤਾ ਵਖੋ ਵਖ ਢੰਗਾਂ ਜਾਂ ਸ਼ਬਦਾਂ ਨਾਲ ਪਰਗਟ ਕੀਤੀ ਗਈ ਹੈ। ਉਦਾਹਰਣ ਵਜੋਂ, ਜੇ ਗੁਰੂ ਨਾਨਕ ਨੇ 'ਨਾ ਹਉ ਜਤੀ ਸਤੀ ਨਹੀਂ ਪੜ੍ਹਿਆ ਮੂਰਖ ਮੁਗਧਾ ਜਨਮ ਭਇਆ' ਕਹਿ ਕੇ ਆਪਣਾ ਨਮ੍ਰ ਸੁਭਾਉ ਪ੍ਰਗਟਾਇਆ ਹੈ ਤਦ ਗੁਰੂ ਅਰਜਨ ਦੇਵ ਜੀ ਨੇ ਇਸੇ ਭਾਵ ਨੂੰ 'ਕਹੁ ਨਾਨਕ ਹਮ ਨੀਚ ਕਰੰਮਾ' ਤੇ ਗੁਰੂ ਤੇਗ ਬਹਾਦਰ ਜੀ ਨੇ 'ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ' ਦੇ ਸ਼ਬਦਾਂ ਵਿਚ ਬਿਆਨ ਕੀਤਾ ਹੈ। ਪਰ ਕੀ ਅਸੀਂ ਕਦੇ ਗੁਰੂ ਸਾਹਿਬ ਨੂੰ ਇਸ ਰੂਪ ਵਿਚ ਚਿਤਵਦੇ ਹਾਂ ? ਨਿਰਸੰਦੇਹ ਨਹੀਂ। ਜੋ ਚਿਤਵਦੇ ਹਨ ਉਹ ਸਿਖ ਨਹੀਂ ਹੋ ਸਕਦੇ। ਇੰਨਾ ਕੁਛ ਹੁੰਦਿਆਂ ਵੀ ਜੇ ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਨਮ੍ਰਤਾ ਨੂੰ 'ਰਪਟੀਏ ਕੀ ਮਾਫਕ' ਲਿਖ ਕੇ ਪ੍ਰਗਟਾ ਦਿਤਾ ਤਦ ਕੀ ਲੋਹੜਾ ਹੋ ਗਿਆ ? ਜੇ ਇਥੇ ਅਸੀਂ ਸ਼ਬਦਾਂ ਦੇ ਅਰਥ ਹੀ ਲਾਉਣੇ ਹਨ ਤਾਂ ਅਸੀਂ ਦਸਮ ਪਾਤਸ਼ਾਹ ਜੀ ਨੂੰ ਕੀ ਆਖਾਂਗੇ ਜਿਨ੍ਹਾਂ ਨੇ ਹੁਸ਼ਿਆਰਪੁਰ ਦੇ ਬਾਜ਼ਾਰ ਵਿਚ ਰਾਤ ਨੂੰ ਪਹਿਰੇਦਾਰ ਦਾ ਭੇਸ ਵੀ ਧਾਰਿਆ ਤੇ ਕੰਮ ਵੀ ਕੀਤਾ ਸੀ ?

ਰਹੀ ਗੱਲ ਸਤਿਗੁਰੂ ਰਾਮ ਸਿੰਘ ਦੇ ਉਨ੍ਹਾਂ ਸ਼ਬਦਾਂ ਦੀ ਜਿਨ੍ਹਾਂ ਨੂੰ, ਉਨ੍ਹਾਂ ਦੀ ਗੁਰੂ ਪਦਵੀ ਦੇ ਵਿਰੁਧ ਵਰਤਣ ਦਾ ਜਤਨ ਇਸ ਟੋਲੇ ਵਲੋਂ ਕੀਤਾ ਜਾਂਦਾ ਹੈ। ਸਾਰਕੁ-ਤਾਵਲੀ ਦਾ ਇਕ ਸਲੋਕ ਹੈ—

> "ਏਕਾਖਰ ਦਾਤਾ ਜੁ ਗੁਰੁ ਜੋ ਸੇਵਤ ਨਹਿੰ ਤਾਸ।
> ਪਾਇ ਜਨਮ ਸੌ ਸਵਾਨ ਕੋ ਬਹੁਰ ਸਵਪਚ ਘਰ ਵਾਸ।

ਅਰਥਾਤ ਇਕ ਵੀ ਅਖਰ ਦਸਣ ਵਾਲੇ ਗੁਰੂ ਦੀ ਸੇਵਾ ਨਾ ਕਰਨ ਵਾਲੇ ਨੂੰ ਸੌ ਜਨਮ ਕੁਤੇ ਦਾ ਭੋਗ ਕੇ ਵੀ ਚੰਡਾਲ ਦੇ ਘਰ ਜੰਮਣਾ ਪੈਂਦਾ ਹੈ। ਕਿਉਂਕਿ ਗੁਰੂ ਦੇ ਕੀਤੇ ਨੂੰ ਨਾ ਜਾਣਨ ਵਾਲਾ ਅਕ੍ਰਿਤਘਣ ਨਹੀਂ ਤਾਂ ਹੋਰ ਕੀ ਹੈ ? ਤੇ ਅਕ੍ਰਿਤਘਣ ਨੂੰ ਗੁਰੂ ਸਾਹਿਬ ਅਨੁਸਾਰ ਵੀ ਜੂਨਾਂ ਵਿਚ ਘੁੰਮਣਾ ਪੈਂਦਾ ਹੈ। ਬਹੁਤੇ ਸਿਖਾਂ ਨੂੰ ਹੁਣ ਗੁਰੂ ਦੀ ਲੋੜ ਤੇ ਹੋਂਦ ਨਾਲ ਸਖਤ ਵਿਰੋਧ ਹੈ। ਆਪਣੇ ਭਾਵਾਂ ਦੇ ਪਰਚਾਰ ਲਈ ਉਹ ਕਿਸੇ ਤੇ ਚਿਕੜ ਸੁਟਣ ਤੋਂ ਵੀ ਨਹੀਂ ਝਿਝਕਦੇ। ਅਜਿਹੇ ਹੀ ਭੱਦਰ ਪੁਰਸ਼ਾਂ ਦਾ ਵਿਚਾਰ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ "ਗੁਰੂ" ਕਹਿ ਕੇ ਜੋ ਪਾਪ ਕੂਕਿਆਂ ਨੇ ਕੀਤਾ ਉਹ ਕੋਈ ਵੈਰੀ ਵੀ ਨਹੀਂ ਕਰ ਸਕਦਾ। ਗੁਰੂ ਰਾਮ ਦਾਸ ਜੀ ਦੇ ਵਾਕ "ਜਿਨਿ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਰੀ" ਨੂੰ ਨਾ ਸਮਝਣ ਵਾਲੇ ਇਨ੍ਹਾਂ ਭੱਦਰਾਂ ਪੁਰਸ਼ਾਂ ਨੇ ਹੀ ਸਤਿਗੂਰੂ ਰਾਮ ਸਿੰਘ ਨਾਲ ਪੁੰਨ ਕਮਾਇਆ ਜਾਪਦਾ ਹੈ ? ਜੇ ਇਹ 'ਪੁੰਨੀ' ਲੋਕ ਭਾਰਤ ਵਿਚ ਨਾ ਹੁੰਦੇ ਤਦ ਮਹਾਰਾਣੀ ਜਿੰਦਾਂ ਦਾ ਸਸਕਾਰ ਲਾਹੌਰ ਦੀ ਥਾਂ ਬੰਬਈ ਦੇ ਨਾਸਕ ਤੇ ਅਹਾਤੇ ਵਿਚ ਕਿਵੇਂ ਹੁੰਦਾ। ਜੇ ਇਹ 'ਪੁੰਨ ਆਤਮਾਵਾਂ' ਦੇਸ ਵਿਚ ਨਾ ਹੁੰਦੀਆਂ ਤਾਂ ਮਹਾਰਾਜਾ ਦਲੀਪ ਸਿੰਘ ਨੂੰ ਰੁਲ ਰੁਲ ਕੇ ਪੈਰਿਸ ਵਿਚ ਕਿਉਂ ਪ੍ਰਾਣ ਤਿਆਗਣੇ ਪੈਂਦੇ ? ਅਜਿਹੀਆਂ 'ਪੁੰਨ ਆਤਮਾਵਾਂ' ਦੇ ਦੇਸ ਵਿਚ ਹੋਣ ਕਾਰਨ ਹੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਪਰਦੇਸ ਜਾਣਾ ਪਿਆ। ਕੂਕਿਆਂ ਨੂੰ ਤੋਪਾਂ ਨਾਲ ਉਡਾਏ ਜਾਣ ਪਿਛੋਂ, 22 ਮਾਰਚ 1872 ਨੂੰ ਅੰਮ੍ਰਿਤਸਰ ਵਿਚ ਇਕ ਦਰਬਾਰ ਕੀਤਾ ਗਿਆ ਜਿਸ ਵਿਚ ਅਜਿਹੀਆਂ ਆਤਮਾਵਾਂ ਨੇ,

ਵਤਨ ਤੋਂ ਕੁਰਬਾਨ ਹੋਣ ਵਾਲਿਆਂ ਦੀ ਯਾਦ ਵਿਚ ਚਾਰ ਹੰਝੂ ਤਾਂ ਕੀ ਕੇਰਨੇ ਸਨ ਸਗੋਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਪੇਸ਼ ਕੀਤੇ ਗਏ ਇਕ ਮਾਣ ਪੱਤਰ ਵਿਚ ਪੰਜਾਬ ਦੇ ਇਨ੍ਹਾਂ ਅੰਗਰੇਜ਼ ਭਗਤਾਂ ਨੇ ਆਖਿਆ ਸੀ, ''ਆਪਣੇ ਭੈੜੇ ਵਿਵਹਾਰ ਤੇ ਮੰਦੀਆਂ ਘਾੜਤਾਂ ਨਾਲ, ਉਨ੍ਹਾਂ (ਕੂਕਿਆਂ) ਨੇ, ਸਰਕਾਰ ਦੀਆਂ ਨਿਗਾਹਾਂ ਵਿਚ ਸਾਡੀ ਇਜ਼ਤ ਨੂੰ ਸੱਟ ਮਾਰੀ ਹੈ ਤੇ ਸਾਡੇ ਵਲੋਂ 1857 ਵਿਚ ਕੀਤੀਆਂ ਗਈਆਂ ਸੇਵਾਵਾਂ ਨੂੰ, ਜਿਨ੍ਹਾਂ ਕਾਰਨ ਸਰਕਾਰ ਸਾਨੂੰ ਸ਼ੁਭਚਿੰਤਕ ਤੇ ਵਫਾਦਾਰ ਸਮਝਦੀ ਸੀ, ਮਿਟੀ ਵਿਚ ਮਿਲਾ ਦਿਤਾ ਹੈ।... ਪੰਥ ਨੂੰ ਆਪਣਾ ਦੁਸ਼ਮਣ ਸਮਝਦੇ ਹੋਏ, ਅਸੀਂ ਸਰਕਾਰ ਵਲੋਂ ਕੀਤੇ ਗਏ ਪਰਬੰਧਾਂ ਲਈ ਸਰਕਾਰ ਦੇ ਧੰਨਵਾਦੀ ਹਾਂ ਜਿਨ੍ਹਾਂ ਨਾਲ ਸਾਡੇ ਮਨਾਂ ਦੀਆਂ ਇਛਾਵਾਂ ਪੂਰਨ ਹੋਈਆਂ ਹਨ।'' ਇਸ ਸਮੇਂ ਪੰਜਾਬ ਵਿਚ ਸਿਰਫ ਦੋ ਹਸਤੀਆਂ ਹੀ ਸਨ ਜਿਨ੍ਹਾਂ ਨੇ ਸਰਕਾਰ ਨੂੰ ਸੁਝਾਉ ਦਿਤਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਾਪਸ ਭੇਜਿਆ ਜਾਣਾ ਚਾਹੀਦਾ ਹੈ; ਬਾਕੀ ਸਭ ਦਾ ਇਕੋ ਇਕ ਉਤਰ ਸੀ ਕਿ ਉਨ੍ਹਾਂ ਦਾ ਪੰਜਾਬ ਵਾਪਸ ਆਉਣਾ ਇਥੋਂ ਬਰਤਾਨਵੀ ਰਾਜ ਦਾ ਕੀਰਤਨ ਸੋਹਿਲਾ ਪੜ੍ਹੇਗਾ।

ਇਨ੍ਹਾਂ ਉਪਰੋਕਤ ਕਿਸਮ ਦੇ ਨਵ ਸਿਰਜੇ ਲੇਖਕਾਂ ਜਾਂ ਭੱਦਰ ਪੁਰਸ਼ਾਂ ਅਨੁਸਾਰ ਸਤਿਗੁਰੂ ਰਾਮ ਸਿੰਘ ਨੂੰ 'ਗੁਰੂ' ਕਹਿਣਾ ਪਾਪ ਹੈ ਕਿਉਂਕਿ ਉਨ੍ਹਾਂ ਨੇ ਆਪਣੇ ਹੁਕਮਨਾਮਿਆਂ ਵਿਚ ਆਪਣੇ ਆਪ ਨੂੰ ਰਪਟੀਏ ਕੀ ਮਾਫਕ ਲਿਖਿਆ ਹੈ। ਇਸ ਸਬੰਧ ਵਿਚ ਪਹਿਲੀ ਗੱਲ ਤਾਂ ਇਹ ਹੈ ਕਿ ਕੋਈ ਵੀ ਓਪਰਾ ਮਨੁੱਖ ਕਿਸੇ ਵੀ ਜੀਵ ਨੂੰ ਇਸ ਗੱਲ ਲਈ ਮਜਬੂਰ ਨਹੀਂ ਕਰ ਸਕਦਾ ਕਿ ਉਹ ਆਪਣੇ ਪਿਤਾ ਨੂੰ ਪਿਤਾ ਨਾ ਆਖੇ। ਨਾ ਹੀ ਬਾਪ ਨੂੰ ਬਾਪ ਕਹਿਣਾ ਅਜ ਤਕ ਕਿਸੇ ਨੇ ਪਾਪ ਆਖਿਆ ਜਾਂ ਸਮਝਿਆ ਹੈ। ਭਗਤ ਪ੍ਰਹਿਲਾਦ, ਨਾਮਦੇਵ, ਸਰਹੰਦ ਵਿਚ ਸ਼ਹੀਦ ਹੋਣ ਵਾਲੇ ਦੋ ਸਾਹਿਬਜ਼ਾਦਿਆਂ ਆਦਿ ਦੀਆਂ ਉਦਾਹਰਣਾਂ ਸਾਡੇ ਸਾਹਮਣੇ ਹਨ। ਅਪਣੇ ਬਾਪ ਦਾ ਪਤਾ ਵੇਸਵਾ ਦੇ ਪੁਤਰ ਨੂੰ ਨਹੀਂ ਹੁੰਦਾ। ਉਹ ਐਵੇਂ ਕਿਸੇ ਨੂੰ ਬਾਪ ਕਹਿੰਦਾ ਫਿਰੇ ਤਾਂ ਭਾਵੇਂ ਕੋਈ ਪਾਪ ਗਿਣਿਆ ਜਾਵੇ। ਤੇ ਜੇ ਸਿਰਫ ਇਸੇ ਕਰ ਕੇ ਹੀ ਗੁਰੂ ਰਾਮ ਸਿੰਘ ਨੂੰ ਗੁਰੂ ਕਹਿਣਾ 'ਉਹ ਪਾਪ ਹੈ ਜੋ ਕੋਈ ਵੈਰੀ ਵੀ ਨਹੀਂ ਕਰ ਸਕਦਾ' ਤਦ ਇਥੇ ਤਾਂ ਰਪਟੀਏ ਕੀ ਮਾਫਕ ਆਦਿ ਨਰਮ ਸ਼ਬਦ ਹੀ ਹਨ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਲਮ ਨਾਲ ''ਜੋ ਹਮਕੋ ਪਰਮੇਸਰ ਉਚਰਿ ਹੈ॥ ਤੇ ਸਭ ਨਰਕ ਕੂੰਡ ਮਹਿ ਪਰਿ ਹੈ।'' ਲਿਖ ਕੇ, ਉਨ੍ਹਾਂ ਨੂੰ ਪਰਮੇਸਰ ਰੂਪ ਸਮਝਣ ਵਾਲੇ ਨੂੰ ਨਰਕ ਕੁੰਡਾਂ ਵਿਚ ਪੈਣ ਦਾ ਭਾਗੀ ਹੋਣਾ ਦਸਿਆ ਹੈ। ਫਿਰ ਵੀ ਅਸੀਂ ਪਿਛਲੇ ਲਗਪਗ ਤਿੰਨ ਸੌ ਵਰ੍ਹੇ ਵਿਚ ਉਨ੍ਹਾਂ ਨੂੰ ਅਕਾਲ ਪੁਰਖ, ਦੋ ਜਹਾਨ ਦਾ ਵਾਲੀ, ਹਰਤਾ ਕਰਤਾ ਆਦਿ ਸ਼ਬਦਾਂ ਨਾਲ ਸੰਬੋਧਨ ਕਰਦੇ ਆ ਰਹੇ ਹਾਂ ਪਰ ਕਿਸੇ ਨੂੰ ਨਾ ਤਾਂ ਅੱਜ ਤਕ ਪਾਪ ਲਗਾ ਸੁਣਿਆ ਹੀ ਹੈ ਤੇ ਨਾ ਹੀ ਕਿਸੇ ਨੇ ਦਸਿਆ ਹੈ।

ਸਤਿਗੁਰੂ ਰਾਮ ਸਿੰਘ ਜੀ ਬਾਰੇ ਤਾਂ ਆਪ ਗੁਰੂ ਗੋਬਿੰਦ ਸਿੰਘ ਜੀ ਨੇ ਹੀ, ਭਾਈ ਆਲਮ ਸਿੰਘ ਨਾਲ ਬਚਨ ਕਰਦਿਆਂ ਫੁਰਮਾਇਆ ਸੀ:

"ਆਲਿਮ ਸਿੰਘ ਬੰਦ ਕਰ ਦੇਇ । ਕਿਹਾ ਕਿ ਦਰਸਨ ਭੀ ਤੁਮ ਹੋਇ ।......

"ਬੇਰ ਗਿਆਰੁਵੀਂ ਹਮ ਚਲ ਆਵਹਿ । ਤਿਸ ਤੇ ਕੋਇ ਕੁ ਹਮ ਲਖ ਪਾਵਹਿ ।...

"ਰਾਮ ਸਿੰਘ ਮੇਰੋ ਹੋਇ ਨਾਮਾ । ਬਾਢੀ ਸੁਤ ਭੈਣੀ ਕੋ ਧਾਮਾ ।

ਤਿਸ ਮਹਿ ਰਾਮ ਸਿੰਘ ਮਮ ਸਾਰਾ । ਦੇਸ ਮਾਲਵੇ ਮਹਿ ਅਵਤਾਰਾ ।......"

ਫਿਰ ਗਿਆਨੀ ਗਿਆਨ ਸਿੰਘ ਜੀ ਇਸ ਦੀ ਉਗਾਹੀ ਭਰਦੇ ਹੋਏ ਲਿਖਦੇ ਹਨ :

"ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ, ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ ।

ਔਰ ਇਲਹਾਮ ਕਰਤਾਰ ਕਈ ਬਾਰ ਦਯੋ ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ ।

ਐਪੇ ਗੁਰ ਦਸਮ ਦਰਸ ਦੈ ਜੋ ਕਹਿਓ ਤਾਹਿ ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ ।

ਯਾਂਹਿ ਹਿਤ ਤਾਂਹਿ ਨਾਂਹਿ ਔਰ ਕਾਂਹਿ ਮਾਂਹਿ ਨਿਜ ਸਕਤਿ ਰਖਾਈ ਗੁਰੂ ਵਾਕ ਦਿੜ ਥੇ ਧਰੇ ।"

ਜੇ ਇੰਨਾ ਕੁਛ ਹੁੰਦਿਆਂ ਹੋਇਆਂ ਵੀ ਗੁਰੂ ਰਾਮ ਸਿੰਘ ਨੂੰ ਗੁਰੂ ਕਹਿਣਾ ਪਾਪ ਹੈ ਤਦ, ਜਦੋਂ ਬਾਕੀ ਦੇ ਸਿੱਖ ਨਰਕ ਕੁੰਡਾਂ ਵਿਚ ਪੈਣ ਲਗ ਜਾਣਗੇ (ਉਕਤ ਦਸਮੇਸ਼ ਹੁਕਮ ਦੀ ਉਲੰਘਣਾ ਕਰਨ ਕਰ ਕੇ) ਤਦ ਕੂਕੇ ਵੀ ਇਸ ਪਾਪ ਦਾ ਬੋਝ ਝੱਲ ਲੈਣਗੇ ।

ਆਮ ਲੇਖਕ, ਜਿਨ੍ਹਾਂ ਦਾ ਜ਼ਿਕਰ ਉਪਰ ਕੀਤਾ ਜਾ ਚੁੱਕਾ ਹੈ, ਇਕ ਇਹ ਸ਼ਕਾਇਤ ਵੀ ਕਰਦੇ ਹਨ ਕਿ ਕੂਕਿਆਂ ਨੇ ਗੁਰੂ ਰਾਮ ਸਿੰਘ ਜੀ ਨੂੰ ਆਪਣਾ ਗੁਰੂ ਬਣਾ ਕੇ ਪਾਪ ਤਾਂ ਕੀਤਾ ਹੀ ਹੈ ਨਾਲ ਹੀ ਆਮ ਜਨਤਾ ਤੋਂ ਸਤਿਕਾਰ ਪ੍ਰਾਪਤ ਕਰਨ ਤੋਂ ਵੀ ਉਨ੍ਹਾਂ ਨੂੰ ਵਾਂਝਿਆਂ ਰਖਿਆ ਹੈ । ਇਹ ਸਤਿਕਾਰ ਕਿਹੋ ਜਿਹਾ ਕਰਨਾ ਚਾਹੁੰਦੇ ਹਨ, ਉਹ ਵੀ ਨਿਰਾਲੇ ਢੰਗ ਦਾ ਹੀ ਹੈ । ਇਥੇ ਸਿਰਫ ਇਸ ਟੋਲੇ ਦੇ ਮੁਖੀ ਸ: ਗੰਡਾ ਸਿੰਘ ਦੀ ਸਤਿਕਾਰ ਵਾਲੀ ਭਾਵਨਾ ਦਾ ਜ਼ਿਕਰ ਕਰ ਦੇਣਾ ਹੀ ਕਾਫੀ ਹੋਇਗਾ ।

ਸ: ਗੰਡਾ ਸਿੰਘ ਨੇ, ਢੇਰ ਚਿਰ ਪਹਿਲਾਂ ਕੂਕਿਆਂ ਬਾਰੇ ਇਕ ਪੁਸਤਕ ਲਿਖੀ ਸੀ । ਨਾਮਧਾਰੀ ਇਤਿਹਾਸ ਬਾਰੇ ਲਿਖੀ ਆਪਣੀ ਇਸ ਇਕਲੌਤੀ ਪੁਸਤਕ ਵਿਚ ਉਨ੍ਹਾਂ ਨੇ ਅੱਡੀ ਚੋਟੀ ਦਾ ਜ਼ੋਰ ਅੰਗਰੇਜ਼ਾਂ ਨੂੰ ਸੱਚੇ ਸਿਧ ਕਰਨ ਲਈ ਹੀ ਲਾ ਦਿੱਤਾ । ਉਦਾਹਰਣ ਵਜੋਂ, ਅੰਮ੍ਰਿਤਸਰ ਦੇ ਬੁਚੜਖਾਨੇ ਤੇ ਨਾਮਧਾਰੀਆਂ ਨੇ ਹਮਲਾ ਕੀਤਾ । 14-15 ਜੂਨ 1871 ਦੀ ਰਾਤ ਨੂੰ ਪੁਲਸ ਦੋਸ਼ੀਆਂ ਨੂੰ ਲਭਣ ਤੋਂ ਅਸਮਰਥ ਰਹੀ ਜਿਸ ਕਾਰਨ ਬਾਰਾਂ ਬੇਦੋਸ਼ਿਆਂ ਨੂੰ ਫੜ ਕੇ ਫਾਹੇ ਲਾਉਣ ਦਾ ਫੈਸਲਾ ਹੋ ਗਿਆ । ਇਸੇ ਵਿਚਕਾਰਲੇ ਸਮੇਂ ਵਿਚ ਹੀ, ਅਸਲੀ ਦੋਸ਼ੀ ਸਿੱਖ ਸ੍ਰੀ ਭੈਣੀ ਸਾਹਿਬ ਗਏ ਤੇ ਸਤਿਗੁਰੂ ਰਾਮ ਸਿੰਘ ਕੋਲ ਆਪਣਾ ਦੋਸ਼ ਮੰਨੇ । ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੀ ਉਨ੍ਹਾਂ ਨੇ, ਬੇਦੋਸ਼ਿਆਂ ਨੂੰ ਛਡਾਉਣ ਲਈ, ਅੰਮ੍ਰਿਤਸਰ ਕਚਹਿਰੀ ਵਿਚ ਪੇਸ਼ ਹੋ ਕੇ, ਆਪਣਾ ਦੋਸ਼ ਮੰਨਿਆਂ ਤੇ ਫਾਂਸੀ ਦੀ ਸਜ਼ਾ ਪਰਵਾਨ ਕੀਤੀ ।

ਪਰ ਡਾਕਟਰ ਗੰਡਾ ਸਿੰਘ ਹੋਰੀਂ ਇਸੇ ਗੱਲ ਤੇ ਡਟੇ ਹੋਏ ਹਨ ਕਿ ਕੂਕਿਆਂ ਨੇ ਹਮਲਾ 1870 ਵਿਚ ਕੀਤਾ, ਇਕ ਸਾਲ ਪੁਲਸ ਦੋਸ਼ੀਆਂ ਨੂੰ ਲਭਦੀ ਰਹੀ, ਸਾਲ ਪਿਛੋਂ ਦੋਸ਼ੀ ਲਭ ਕੇ ਸਜ਼ਾਵਾਂ ਦਿਤੀਆਂ। ਉਨ੍ਹਾਂ ਵਲ ਦੇਖ ਕੇ ਅਗੋਂ ਲਿਖਣ ਵਾਲਿਆਂ, ਜਿਨ੍ਹਾਂ ਵਿਚ ਇਸ ਇਤਿਹਾਸ ਘਾਤਕ ਜਥੇ ਦੇ ਉਘੇ ਲੇਖਕ ਪ੍ਰੋ: ਕਰਤਾਰ ਸਿੰਘ ਹੋਰੀਂ ਵੀ ਸ਼ਾਮਲ ਹਨ, ਨੇ ਵੀ ਇਹੋ ਤਾਰੀਖਾਂ ਲਿਖ ਕੇ ਮੱਖੀ ਤੇ ਮੱਖੀ ਮਾਰਨ ਦੀ ਕਹਾਵਤ ਨੂੰ ਸਚਿਆਂ ਕੀਤਾ ਹੈ। ਦੂਜੇ ਪਾਸੇ ਸ: ਗੰਡਾ ਸਿੰਘ ਹੋਰੀਂ, ਆਪਣੀ ਉਕਤ ਪੁਸਤਕ ਵਿਚ ਹੀ, ਇਹ ਵੀ ਮੰਨਦੇ ਹਨ ਕਿ ਇਤਿਹਾਸਕਾਰ ਤੱਥਾਂ ਨੂੰ ਜਿਉਂ ਦਾ ਤ੍ਰਿਉਂ ਹੀ ਪੇਸ਼ ਕੀਤਾ ਜਾਏਗਾ। ਪਰ ਇਥੇ ਤਾਰੀਖਾਂ ਦਾ ਫਰਕ ਹੀ ਇਕ ਸਾਲ ਦਾ ਕਰ ਦਿਤਾ ਹੈ ਜਦ ਕਿ ਸਰਕਾਰੀ ਰਿਕਾਰਡ ਵਿਚ ਸਭ ਥਾਂ ਤੇ 1871 ਹੀ ਹੈ । ਕੀ ਇਹ ਉਨ੍ਹਾਂ ਦੇ ਹੱਥ ਦੀ ਸਫਾਈ ਨਹੀਂ ?

ਇਧਰ ਸ: ਗੰਡਾ ਸਿੰਘ ਹੋਰੀਂ ਅੰਗਰੇਜ਼ਾਂ ਨੂੰ ਸਚੇ ਸਿਧ ਕਰਨ ਲਈ ਜ਼ੋਰ ਲਾ ਰਹੇ ਹਨ ਤੇ ਹਰ ਢੰਗ ਵਰਤ ਰਹੇ ਹਨ। ਉਧਰ ਅੰਗਰੇਜ਼ ਆਪ ਕਈ ਅਜਿਹੀਆਂ ਗੱਲਾਂ ਮੰਨਦੇ ਹਨ ਜੋ ਗੰਡਾ ਸਿੰਘ ਹੋਰੀਂ ਨਹੀਂ ਮੰਨਦੇ। ਉਦਾਹਰਣ ਦੇ ਤੋਰ ਤੇ, ਅੰਮ੍ਰਿਤਸਰ ਵਿਚ ਹਮਲਾ ਕਰਨ ਤੇ ਗ੍ਰਿਫਤਾਰੀ ਹੋਣ ਤੋਂ ਪਹਿਲਾਂ ਦੇ ਸਮੇਂ ਦੇ ਵਿਚਾਲੇ ਸਿੰਘਾਂ ਦਾ ਗੁਰੂ ਰਾਮ ਸਿੰਘ ਕੋਲ ਜਾਣਾ, ਅੰਬਾਲੇ ਦੇ ਡਿਪਟੀ ਕਮਿਸ਼ਨਰ ਮੈਕਨਬ ਨੇ ਆਪ ਲੰਡਨ ਟਾਈਮਜ਼ ਦੇ ਪਰਚੇ ਵਿਚ, 9ਫ਼ਰਵਰੀ 1872 ਨੂੰ, ਛਪੀ ਆਪਣੀ ਚਿਠੀ ਵਿਚ ਮੰਨਿਆਂ ਹੈ। ਮੁਦਈ ਸੁਸਤ ਹੈ ਤਾਂ ਗਵਾਹਾਂ ਦੀ ਚੁਸਤੀ ਵੀ ਕੀ ਕਰ ਸਕਦੀ ਹੈ, ਭਾਈ ਸਾਹਿਬ ਜੀ ? ਬਾਕੀ ਦੇ ਨਵੇਂ ਲੇਖਕ ਵੀ, ਇਤਿਹਾਸਕਾਰ ਬਣਨ ਦੇ ਚਾਅ ਵਿਚ ਸ: ਗੰਡਾ ਸਿੰਘ ਦੀਆਂ ਲਿਖਤਾਂ ਨੂੰ ਅਕਾਸ਼ਬਾਣੀ ਦਾ ਦਰਜਾ ਹੀ ਦੇਣ ਲਗ ਪਏ ਹਨ। ਹਨੇਰੇ ਵਿਚੋਂ ਚਾਨਣਾ ਲੱਭਣਾ ਇਕ ਮ੍ਰਿਗ ਤ੍ਰਿਸ਼ਨਾ ਹੀ ਹੈ। ਜਿਵੇਂ ਹਰ ਚਮਕਦੀ ਚੀਜ਼ ਸੋਨਾ ਨਹੀਂ ਹੋ ਸਕਦੀ ਤਿਵੇਂ ਸ: ਗੰਡਾ ਸਿੰਘ ਤੇ ਉਸ ਦੇ ਸਾਥੀਆਂ ਦਾ ਲਿਖਿਆ ਹਰ ਕੁਛ ਹੀ 'ਇਤਿਹਾਸ' ਤੇ ਸਚਾ ਇਤਿਹਾਸ ਵੀ ਨਹੀਂ ਹੋ ਸਕਦਾ।



# ਇੰਗਲੈਂਡ ਵਿਚ

## ਪਿਛਲੇ ਮਹੀਨਿਆਂ ਵਿਚ ਮਨਾਏ ਗਏ

## ਕੁਛ ਪੁਰਬ

ਨਾਮਧਾਰੀ ਸ਼ਹੀਦ ਦਿਵਸ--17 ਅਕਤੂਬਰ 1971 ਨੂੰ ਲੰਡਨ ਦੇ ਡਰਨਿੰਗ ਹਾਲ ਵਿਚ ਨਾਮਧਾਰੀ ਸ਼ਹੀਦਾਂ ਦਾ ਦਿਨ ਮਨਾਇਆ ਗਿਆ। ਇਸ ਦਿਨ ਆਸਾ ਦੀ ਵਾਰ ਦਾ ਕੀਰਤਨ ਰਾਗੀ ਸ੍ਰੀ ਪ੍ਰਦੁਮਣ ਸਿੰਘ ਦੇ ਜਥੇ ਨੇ ਕੀਤਾ। ਜਥੇਦਾਰ ਬਾਵਾ ਸਿੰਘ ਨੇ ਅੰਮ੍ਰਿਤਸਰ ਦੇ ਸ਼ਹੀਦਾਂ ਬਾਰੇ ਦੀਵਾਨ ਲਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਸ੍ਰੀ ਸਵਰਨ ਸਿੰਘ ਸਨੇਹੀ ਹੋਰਾਂ ਨੇ ਮਲੇਰ ਕੋਟਲੇ ਦੇ ਸ਼ਹੀਦਾਂ ਬਾਰੇ ਤਕਰੀਬਨ ਅਧਾ ਘੰਟਾ ਆਪਣੇ ਵਿਚਾਰ ਪੇਸ਼ ਕੀਤੇ। ਇਸ ਤੋਂ ਪਿਛੋਂ ਸ਼ਹੀਦਾਂ ਨਮਿਤ, ਸੰਤ ਅਵਤਾਰ ਸਿੰਘ ਨੇ ਇਕ ਸਾਧਾਰਨ ਪਾਠ ਦਾ ਭੋਗ ਪੁਆਇਆ। ਲੰਗਰ ਦਾ ਪ੍ਰਬੰਧ ਇਥੇ ਹੀ ਕੀਤਾ ਗਿਆ ਸੀ, ਪ੍ਰਸ਼ਾਦ ਪਾਣੀ ਦੀ ਸੇਵਾ ਸਭ ਦੀ ਕੀਤੀ ਗਈ। ਦੀਵਾਨ ਦਾ ਭੋਗ ਤਕਰੀਬਨ ਪੰਜ ਵਜੇ ਸ਼ਾਮ ਨੂੰ ਪਿਆ। ਹਾਲ ਦਾ ਪ੍ਰਬੰਧ ਸ੍ਰੀ ਨਰੰਜਨ ਸਿੰਘ ਗਹੀਰ ਦੇ ਜਥੇ ਦੇ ਸਪੁਰਦ ਸੀ।



## ਬਸੰਤ ਪੰਚਮੀ

ਬਸੰਤ ਪੰਚਮੀ ਦਾ ਪੁਰਬ ਭਾਵੇਂ ਇਸ ਵਾਰ ਜਨਵਰੀ ਵਿਚ ਸੀ ਪਰ ਕੰਮਾਂ ਕਾਰਾਂ ਦੇ ਰੁਝੇਵਿਆਂ ਕਾਰਨ ਇਹ ਦਿਨ 27 ਫਰਵਰੀ 1972 ਐਤਵਾਰ ਨੂੰ ਫੋਰੈਸਟ ਗੇਟ ਦੇ ਗੁਰਦੁਆਰੇ ਵਿਚ ਮਨਾਇਆ ਗਿਆ। ਸਵੇਰੇ ਅਠ ਵਜੇ ਆਸਾ ਦੀ ਵਾਰ ਦਾ ਕੀਰਤਨ

ਰਾਗੀ ਸ੍ਰੀ ਪਰਦੁਮਣ ਸਿੰਘ ਦੇ ਜਥੇ ਨੇ ਆਰੰਭ ਕੀਤਾ। ਵਾਰ ਦੇ ਭੋਗ ਤੋਂ ਪਿਛੋਂ ਪ੍ਰਧਾਨ ਸ੍ਰੀ ਪ੍ਰੀਤਮ ਸਿੰਘ ਰੀਹਲ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਅਫਰੀਕਾ ਤੋਂ ਆਏ ਹੋਏ ਰਾਗੀ ਕਰਤਾਰ ਸਿੰਘ ਹੋਰਾਂ ਨੇ ਸ਼ਬਦ ਪੜ੍ਹੇ। ਸਰਦਾਰ ਬੀਰ ਸਿੰਘ ਜੀ ਨੇ ਕਵਿਤਾਵਾਂ ਨਾਲ ਨਿਹਾਲ ਕੀਤਾ ਆਵਾਸੀਆਂ ਦੀ ਮਦਦ ਲਈ ਬਣੀ ਇਕ ਸੰਸਥਾ ਵਲੋਂ ਸ੍ਰੀ ਵਿਸ਼ਨੂੰਦਤ ਜੀ ਸ਼ਰਮਾ ਨੇ ਪ੍ਰਭਾਵ-ਸ਼ਾਲੀ ਤਕਰੀਰ ਕਰਦਿਆਂ ਗੁਰੂ ਰਾਮ ਸਿੰਘ ਜੀ ਤੇ ਉਹਨਾਂ ਤੋਂ ਪਿਛੋਂ ਦੇ ਦੇਸ ਭਗਤਾਂ ਨੂੰ ਦਿਤੇ ਗਏ ਕਸ਼ਟਾਂ ਦਾ ਜ਼ਿਕਰ ਕੀਤਾ। ਫਿਰ ਸ੍ਰੀ ਸਵਰਨ ਸਿੰਘ ਸਨੇਹੀ ਹੋਰਾਂ ਨੇ ਗੁਰੂ ਰਾਮ ਸਿੰਘ ਤੇ ਮਲੇਰ ਕੋਟਲੇ ਦੇ ਸ਼ਹੀਦਾਂ ਬਾਰੇ ਇਕ ਲੰਮੀ ਚੌੜੀ ਤਕਰੀਰ ਕੀਤੀ ਜਿਸ ਪਿਛੋਂ ਜਥੇਦਾਰ ਬਾਵਾ ਸਿੰਘ ਹੋਰਾਂ ਨੇ ਦੀਵਾਨ ਲਾਇਆ। ਜਥੇਦਾਰ ਜੀ ਨੇ ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਸਿਖਾਂ ਦੀਆਂ ਕਥਾਵਾਂ ਦੇ ਨਾਲੋਂ ਨਾਲ ਸ਼ਬਦ ਕੀਰਤਨ ਨਾਲ ਚੰਗਾ ਠਠ ਬੰਨ੍ਹੀਂ ਰਖਿਆ। ਕੁਛ ਬਚੇ ਬਚੀਆਂ ਨੇ ਵੀ ਸ਼ਬਦ ਪੜ੍ਹੇ।

ਸੰਗਤ ਵਲੋਂ ਲੰਗਰ ਦਾ ਪ੍ਰਬੰਧ ਗੁਰਦੁਆਰੇ ਹੀ ਕੀਤਾ ਗਿਆ ਸੀ। ਲੰਗਰ ਸਭ ਨੂੰ ਛਕਾਇਆ ਗਿਆ। ਜੋੜਿਆਂ ਦਾ ਪ੍ਰਬੰਧ ਕੁਛ ਨੌਜੁਆਨਾਂ ਦੇ ਸਪੁਰਦ ਸੀ। ਸਟੇਜ ਦੀ ਸਕਤਰੀ ਸ੍ਰੀ ਨਿਰੰਜਨ ਸਿੰਘ ਗਹੀਰ ਹੋਰਾਂ ਨੇ ਕੀਤੀ। ਇਹ ਪਰੋਗਰਾਮ ਸ਼ਾਮ ਦੇ ਛੇ ਵਜੇ ਤਕ ਚਲਦਾ ਰਿਹਾ ਜਿਸ ਵਿਚ ਕਾਫੀ ਦੂਰੋਂ ਦੂਰੋਂ ਸੰਗਤਾਂ ਨੇ ਦਰਸ਼ਨ ਦਿਤੇ। ਨਾਮਧਾਰੀ ਸੰਗਤ ਦੇ ਪ੍ਰਧਾਨ ਵਲੋਂ ਜਥੇਦਾਰ ਬਾਵਾ ਸਿੰਘ ਤੇ ਸਨੇਹੀ ਹੋਰਾਂ ਨੂੰ ਸਿਰੋਪਾਓ ਭੇਟ ਕੀਤੇ ਗਏ।

●

## ਨਾਮਧਾਰੀ ਹੋਲਾ ਮਹੱਲਾ

ਭਾਰਤ ਵਿਚ ਹੋਲਾ ਮਨਾਏ ਜਾਣ ਤੋਂ ਕੁਛ ਦਿਨ ਹੀ ਪਿਛੋਂ ਨਾਮਧਾਰੀ ਸੰਗਤ ਯੂ. ਕੇ. ਨੇ ਵੀ ਹੋਲਾ ਮਹੱਲਾ ਮਨਾਉਣ ਦਾ ਪਰੋਗਰਾਮ ਬਣਾ ਲਿਆ ਜਿਸ ਅਨੁਸਾਰ ਪਲੱਮ ਸਟੱਡ ਦੇ ਇਲਾਕੇ (ਲੰਡਨ) ਵਿਚ ਇਕ ਹਾਲ ਕਿਰਾਏ ਤੇ ਲਿਆ ਗਿਆ ਸੀ ਪਰ ਸਥਾਨਕ ਰਾਮਗੜ੍ਹੀਆ ਗੁਰਦੁਆਰੇ ਦੇ ਅਹੁਦੇਦਾਰਾਂ ਨੇ ਸੰਗਤ ਦੇ ਪ੍ਰਧਾਨ ਹੋਰਾਂ ਨੂੰ ਇਸ ਗਲ ਤੇ ਮਜਬੂਰ ਕਰ ਦਿਤਾ ਕਿ ਉਹ ਪਹਿਲਾਂ ਲਏ ਗਏ ਹਾਲ ਨੂੰ ਛਡ ਕੇ ਹੋਲੇ ਦਾ ਪਰੋਗਰਾਮ ਰਾਮਗੜ੍ਹੀਆ ਗੁਰਦਵਾਰੇ ਵਿਚ ਮਨਾਉਣ। ਸੋ, ਇਵੇਂ ਹੀ ਕੀਤਾ ਗਿਆ।

12 ਮਾਰਚ ਐਤਵਾਰ ਨੂੰ ਰਾਮਗੜ੍ਹੀਆ ਗੁਰਦਵਾਰਾ ਪਲੱਮਸਟੱਡ ਵਿਚ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਰਾਗੀ ਪ੍ਰਦੁਮਣ ਸਿੰਘ ਤੇ ਕਰਤਾਰ ਸਿੰਘ ਹੋਰਾਂ ਨੇ ਕੀਤਾ। ਫਿਰ ਜਥੇਦਾਰ ਬਾਵਾ ਸਿੰਘ ਜੀ ਨੇ ਹੋਲੇ ਦਾ ਪੁਰਾਤਨ ਇਤਿਹਾਸ ਦਸਦਿਆਂ ਤਕਰੀਬਨ ਦੋ ਘੰਟੇ ਦੀਵਾਨ ਲਾਇਆ ਜਿਸ ਪਿਛੋਂ ਸ੍ਰੀ ਸਵਰਰਨ ਸਿੰਘ ਸਨੇਹੀ ਹੋਰਾਂ ਨੇ ਭਾਈ ਗੁਰਦਾਸ ਦੀ

ਪਉੜੀ ਦੇ ਆਧਾਰ ਤੇ ਹੋਲੇ ਦੇ ਵਿਵਰਣ ਨੂੰ ਸ਼ੁਰੂ ਕਰ ਕੇ, ਸਤਿਗੁਰੂ ਰਾਮ ਸਿੰਘ ਜੀ ਵਲੋਂ ਕੀਤੇ ਗਏ ਅਨੰਦਪੁਰ ਦੇ ਹੋਲਿਆਂ ਦਾ ਜ਼ਿਕਰ ਕਰਦਿਆਂ ਵਰਤਮਾਨ ਇਤਿਹਾਸ ਤਕ ਆਪਣੇ ਵਿਚਾਰ ਪੇਸ਼ ਕੀਤੇ । ਸ਼ਬਦ ਕੀਰਤਨ ਪਿਛੋਂ ਰਾਗੀ ਜਥੇ ਤੇ ਜਥੇਦਾਰ ਬਾਵਾ ਸਿੰਘ ਜੀ ਨੂੰ ਸੰਗਤ ਵਲੋਂ ਸਿਰੋਪਾਓ ਭੇਟ ਕੀਤੇ ਗਏ । ਇਸ ਦੇ ਨਾਲ ਹੀ ਅਜ ਦੇ ਇਸ ਪਰੋਗਰਾਮ ਦਾ ਭੋਗ ਪਿਆ ।

ਲੰਗਰ ਦੀ ਸੇਵਾ, ਮਾਈ ਹਰਜਿੰਦਰ ਕੌਰ (ਨੈਰੋਬੀ) ਤੇ ਮਾਈ ਕਰਤਾਰ ਕੌਰ ਦੀ ਜਥੇਦਾਰੀ ਅਧੀਨ ਸਥਾਨਕ ਮਾਈਆਂ ਨੇ ਕੀਤੀ—ਪ੍ਰਸ਼ਾਦ ਪਾਣੀ ਸਭ ਨੂੰ ਵਰਤਾਇਆ ਗਿਆ ।

ਰਾਮਗੜ੍ਹੀਆ ਗੁਰਦੁਆਰੇ ਦੇ ਅਹੁਦੇਦਾਰਾਂ ਦਾ ਸਹਿਯੋਗ ਦੇਣ ਲਈ ਨਾਮਧਾਰੀ ਸੰਗਤ ਵਲੋਂ ਬਹੁਤ ੨ ਧੰਨਵਾਦ ਕੀਤਾ ਗਿਆ ।

(ਪਤ੍ਰ ਪਰੇਰਕ)



CONTRADICTION IN THE RECORDS ON

# THE KUKA HISTORY

**—Swaran Singh Sanehi—**

It would be an serious injustice to the makers of the history of a nation if we accept the official documents and correspondence as the true and the only base while writing the history of that nation. These reports had been mostly written by the police touts and pupets, by keeping the trend of the Government in view and to please the officers. No doubt, many things are classed as the precious ones when they become old ; and such old writings are also included in the same category. But at a time, when there remains nobody to differentiate between the truth and the fabrication of such reports or documents, it becomes more difficlult either to accept or to condemn them. The reports written by the officers of the British Government in India about Namdharis or Kukas fall in this very category. They had made a mountain out of a molehill. Besides that, there is abundance of contradiction in the statements.

His Holiness Satguru Ram Singh had visited the Hola fair at Anandpur twice uptil his deportation. Firstly in 1867 and secondly in 1871. The former is described in the records in details while a very limited space is alotted to the latter. At this event, numerous Kukas had visited the fair at Anandpur ; but there are different statements about the same incident by the various officers. For instance, Deputy Inspector, Fuzzul Hussain, who specially visited with duty to report the Kukas activities at that fair, puts the number of Kuka visitors at 8000, while the Deputy Inspector General of Police Mr. Mc Andrew stated that Satguru Ram Singh came there with 20 mounted and about 2500 foot-men. In the same report, he also mentioned that when he visited the religious gathering of Kukas under a big Shamiana or tent there he found about 5000 Kukas sitting around the Guru. The fact remains that more than 22000 Kukas were present at that fair according to the historian who had been with Satguru Ram Singh during some of his travels.

The Kukas started from Bhaini Sahib for Malerkotla on 13th of January. Village-heads said that they were about 100 at the time of departure. District Superintendent of Police, Major Perkins put their number, in his letter of 6th February 1872, at 80. Mr. Cowan, the Deputy Commissioner, writing the previous history of the case believed in the number told by the village men which was 100 ; but in his letter of 17th January written to Mr. Foresyth, he noted their strength as between 60 and 100. In the same letter he further admitted that, "...I am inclined to think that the greatest number together at one time did not exceed 150", He surely wrote that, "There is no evidence to show that their number increased after leaving Bhainee". Another man, Tehsildar Lehna Singh, Who was specially deputed by Mr. Cowan to convey the message of the latter to Satguru Ram Singh, stated in his report that the rebels were not less than 300. The Daily Times had also mentioned this number in many of the reports while the Englishmon confined itself to 200. Cowan in his letter of 16th January, was sure that they "never numbered more than 125" while the actual number was nearly 140.

The information of the intended attack on Kotla had been conveyed to the authorities concerned. Major Perkins mentioned that no sooner he received the Deputy Inspector Surfuraz Khan with this information than he took the latter to the Deputy Commissioner who conveyed this to the Vakils (representatives) of the Patiala and Malerkotla states at night of the 13th. It could reach its destination at about 6 A.M. on the next day, the 14th, the distance being of about 31 miles. Mr. Cowan, while confirmed that it was forwarded similarly as major Perkins reported, stated that it reachen the Kotla authorities at night of the 14th.

The state of Malerkotla was attacked by kukas on 15th at day-break or soon after it or, as major Perkins diary confirmed, at 8 A.m. This means that the state authorities had more than 24 hours at their disposal to prepare their forces for the threatened attack by the comperatively small number of insurgents. The District Superintendent wrote in his diary that the Kotla people, being informed a little time before were not fully prepared. On

the other hand, Mr. Cowan admitted that the Kotla people had made necessary arrangement for their safety. The guards were withdrawn early in the morniog forecasting no threat of attack after that. The Englishman of 25 January says, "owing to the information they had previously received from the authorities, they were in great measure propared; some very hard fighting, however, occurred..." This was also confirmed by Major Perkins in his same letter as quoted before. He said that while he was on way to Malodh, he received a man stating,"...that when he left, the place was surrounded by kookas and heavy fighting going on."

The account of the surrender of the rebels is no less interesting. The first reports, including telegrams, show that kukas surrendered themselves. But afterwards it had been stated, perhaps to give the credit to the police, that the insurgents were arrested. Who made the arrests, in this case? The Civil Surgeon of Ludhiana says in medical report dated 18th January, that they were arrested by the Tehsildar of Sherpur. Excepting the Englishman, all other reports mentioned the name of Naib Nazim Niaz Ali of Patiala state.

In his deposition, Attar Singh is caused to say that Niaz Ali alone made these 68 arrests. In his own statement, quite contrary to this, Niaz Ali admits that he was accompanied by a Moonshi (scribe), and three mounted policemen. At various times he mentions the word 'surrender' too. But that happened perhaps only when he forget that he must do what the Deputy Commissioner wanted him to do.

On the other hand, Mr, Cowan himself, though he supported the idea of the arrests made by Niaz Ali, looked askance at Niaz Ali in his later reports. He wrote to Mr. forsyth in his letter dated 17th January that he (Niaz Ali) had some men with him at that time. According to him those were the villagers of Rurr—who had fled away—three mounted police men and three magazines. The secretary of the Judicial Department of the India Council in London, Mr. Anderson, expressing his views on the subject, wrote that, "...it will be remembered that sixty six men had two

days before surrendered if not to five men, at least to an insignificant numbers."

Now the question is, can anybody believe that 68 rebels including two women, who had defeated or seized the state a little while before, who had their arms still with them ; and who had decided to kill and be killed, before their departure from Bhaini Sahib could have been arrested only by Niaz Ali, or his four assistants ? They (Kukas) never feared the death but made a mockery of the same. It may be thought that even when the 68 insurgents would have entered the police station at their own descretion, they might have caused some ado to the Naib Nazim.

Now something about the deportation of Satguru Ram Singh and his lieutenants. Mr. Forsyth writes in his autobiography, "I asked (the Lieutenant Governor) for the specific orders to apprehend the leader, Ram Singh, but I could get nothing out of the Lieutenant Governor and was obliged to leave without. I distinctly remember my last words to him, which were these : "Then I shall act on my own judgement, and you must support me". On the other hand the Lieutenant Governor differed with him utterly. In his memorandum he said that Forsyth was ordered to arrest Satguru Ram Singh." "...I promised he should have written orders on this point only. These were issused in respect of all the Subas, to the Inspector General of Police...but through some misapprehension, not for Ram Singh himself." According to the Lieutenant Governor, Mr. Forsyth knew how he was to deal with Satgurn Ram Singh and Subahs as the whole matter was discussed when he was present.

In his letter, written to Mr. L. H. Griffin—the Officiating Secretary to the Punjab Government—Mr. Forsyth admitted on 24th January, " I then received verbal instructions to proceed to Ludhiana and report before any orders would be given about Ram Singh. Subsequently the news of the second attack was received, and then it was decided that more expedient measures should be taken. I certainly understood from His Honour that I was to receive written instructions on the subject." He continued, "I

looked for these instructions upto the time of my arresting Ram Singh, but all that I received were the orders to arrest and deport sundry Subahs." Captain Manzies wrote on 18th January that he "was against Ram Singh being deported, but Mr. Forsyth said that he must send him off before he went to Malerkotla." If the Lieutenant Governor had issued the orders for deportation of Satguru Ram Singh, how a subbordinate servant could object to his orders like this ?

This is only a blrds eye view though there are several such contradictions in the records.

Swaran Singh Sanehi
24 Park lane,
Hornchurch,
Romford RM II IBD
Essex.

May 31, 1972.



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸ੍ਰੀ ਭੈਣੀ ਸਾਹਿਬ ਵਿਚ, ਪਰਦੇਸ-ਗਵਨ ਸਮੇਂ ਅੰਤਮ ਦਰਸ਼ਨ



Mr. Sanehi, seen with Mr. Moir, Mr. Sutton (Director) and Mrs. Tripathi at a reception given by the Director in February last.



ਸ੍ਰੀ ਬਲਵੰਤ ਸਿੰਘ ਰੂਪਰਾਇ, ਮੈਂਬਰ
ਨਾਮਧਾਰੀ ਸੰਗਤ ਯੂ. ਕੇ.